ਆਦਰਸ਼

# ਭੂਗੋਲ ਪੰਜਾਬ

## ਪਟਿਆਲਾ ਯੂਨੀਅਨ

ਅਤੇ

## ਹਿਮਾਚਲ ਪ੍ਰਦੇਸ਼







ਪ੍ਰਕਾਸ਼ਕ :-

ਮਦਨ ਗੋਪਾਲ ਰਾਮ ਸਰੂਪ

ਅੰਬਾਲਾ ਸ਼ਹਿਰ ।

ਆਦਰਸ਼

# ਭੂਗੋਲ ਪੰਜਾਬ

ਜਿਸ ਵਿਚ

ਪੰਜਾਬ ਪ੍ਰਾਂਤ, ਪਟਿਆਲਾ ਤਥਾ ਪੰਜਾਬ ਰਿਆਸਤੀ ਸੰਘ, ਹਿਮਾਚਲ ਪ੍ਰਦੇਸ਼, ਦਿੱਲੀ ਪ੍ਰਾਂਤ ਤਥਾ ਭਾਰਤ ਦਾ ਸੰਖੇਪ ਵਰਣਨ ਦਿਤਾ ਗਿਆ ਹੈ।

---

ਸ੍ਰੀ ਮਾਨ ਡਾਇਰੈਕਟਰ ਸਾਹਿਬ ਪੰਜਾਬ ਦੀ ਪ੍ਰਵਾਨ ਕੀਤੀ ਗਈ ਨਵੀਨ ਵਿਦਿਅਕ ਸਕੀਮ ਅਨੁਸਾਰ

---

ਸਭ ਸਕੂਲਾਂ ਦੀ ਚੌਥੀ ਜਮਾਤ ਦੇ ਲੜਕੇ ਅਥਵਾ ਲੜਕੀਆਂ ਲਈ।

---



ਮਦਨ ਗੋਪਾਲ ਰਾਮ ਸਰੂਪ
ਅੰਬਾਲਾ ਸ਼ਹਿਰ॥

ਕੀਮਤ ੧।)

# ਤਤਕਰਾ

## —ः ਖਾਸ ਸੂਚਨਾ ः—

੨੬ ਜਨਵਰੀ ੧੯੫੦ ਤੋਂ ਪਹਿਲਾਂ ਸਾਡੇ ਸੂਬੇ ਦਾ ਨਾਉਂ ਪੂਰਬੀ ਪੰਜਾਬ ਸੀ। ਇਸ ਦਿਨ ਨਵੀਂ ਰਾਜਬਣਤਰ ਲਾਗੂ ਹੋਣ ਸਮੇਂ ਇਸ ਸੂਬੇ ਦਾ ਨਾਂ ਫੇਰ ਪੰਜਾਬ ਰੱਖ ਦਿੱਤਾ ਗਿਆ। ਸੋ ਇਸ ਪੁਸਤਕ ਵਿਚ ਜਿਥੇ ਕਿਧਰੇ ਇਸ ਸੂਬੇ ਦਾ ਨਾਂ ਪੂਰਬੀ ਪੰਜਾਬ ਛਪਿਆ ਹੈ ਉਸ ਨੂੰ ਪੰਜਾਬ ਸਮਝਣਾ ਚਾਹੀਦਾ ਹੈ।

ਪ੍ਰਕਾਸ਼ਕ

# ਭੂਗੋਲ ਪੂਰਬੀ ਪੰਜਾਬ

## ੧. ਕੁਝ ਅਰੰਭਕ ਗੱਲਾਂ

ਤੀਜੀ ਸ਼ਰੇਣੀ ਵਿਚ ਤੁਸੀਂ ਆਪਣੇ ਜ਼ਿਲੇ ਦਾ ਭੂਗੋਲ ਪੜ੍ਹ ਚੁਕੇ ਹੋ। ਹੁਣ ਪੂਰਬੀ ਪੰਜਾਬ ਦਾ ਭੂਗੋਲ ਪੜ੍ਹੋਗੇ। ਤੁਸੀਂ ਜਾਣਦੇ ਹੋ ਕਿ ਬਹੁਤ ਸਾਰੇ ਘਰਾਂ ਦੇ ਮਿਲਣ ਨਾਲ ਇਕ ਮਹੱਲਾ ਬਣਦਾ ਹੈ। ਕਈ ਮਹੱਲੇ ਅਤੇ ਗਲੀਆਂ ਮਿਲ ਕੇ ਇਕ ਪਿੰਡ ਜਾਂ ਸ਼ਹਿਰ ਬਣ ਜਾਂਦਾ ਹੈ। ਹਰ ਇਕ ਪਿੰਡ ਜਾਂ ਸ਼ਹਿਰ ਦੀ ਆਪਣੀ ਆਪਣੀ ਬਸਤੀ ਹੁੰਦੀ ਹੈ। ਕਈ ਗਰਾਮ ਅਥਵਾ ਬਸਤੀਆਂ ਮਿਲਾ ਕੇ ਇਕ ਥਾਣਾ ਬਣਾਂਦੇ ਹਨ। ਕਈ ਥਾਣਿਆਂ ਨੂੰ ਮਿਲਾ ਕੇ ਇਕ ਤਹਿਸੀਲ ਬਣਾਈ ਜਾਂਦੀ ਹੈ। ਕਈ ਤਹਿਸੀਲਾਂ ਮਿਲਾ ਕੇ ਇਕ ਜ਼ਿਲਾ ਬਣ ਜਾਂਦਾ ਹੈ। ਕਈ ਜ਼ਿਲਿਆਂ ਨੂੰ ਮਿਲਾ ਕੇ ਇਕ ਪ੍ਰਾਂਤ ਬਣਾਂਦੇ ਹਨ। ਜਿਸ ਵਿਚ ਕਈ ਪ੍ਰਾਂਤ ਹੋਣ ਉਹ ਇਕ ਦੇਸ਼ ਅਖਵਾਂਦਾ ਹੈ। ਸਿੱਟਾ ਇਹ ਹੈ ਕਿ ਇਕ ਦੇਸ਼ ਦਾ ਪ੍ਰਬੰਧ ਕਰਨ ਲਈ ਜਾਂ ਰਾਜਸੀ ਕਾਰੋਬਾਰ ਲਈ ਕਈ ਪ੍ਰਾਂਤਾਂ ਵਿਚ ਵੰਡ ਦੇਂਦੇ ਹਨ। ਹਰ ਇਕ ਪ੍ਰਾਂਤ ਨੂੰ ਕਈ ਜ਼ਿਲਿਆਂ ਵਿਚ, ਹਰ ਇਕ ਜ਼ਿਲੇ ਨੂੰ ਕਈ ਤਹਿਸੀਲਾਂ ਵਿਚ, ਹਰ ਤਹਿਸੀਲ ਨੂੰ ਕਈ ਥਾਣਿਆਂ ਵਿਚ ਅਤੇ ਹਰ ਥਾਣੇ ਨੂੰ ਕਈ ਜ਼ੈਲਾਂ ਵਿਚ ਵੰਡ ਦੇਂਦੇ ਹਨ। ਜ਼ੈਲ ਵਿਚ ਕਈ ਪਿੰਡ ਹੁੰਦੇ ਹਨ।

**ਸਾਡਾ ਦੇਸ਼**—ਸਾਡਾ ਦੇਸ਼ ਭਾਰਤ ਵਰਸ਼ ਹੈ। ਇਸ ਦਾ ਨਕਸ਼ਾ ਅਗਲੇ ਪੰਨੇ ਤੇ ਦਿਤਾ ਗਿਆ ਹੈ। ਇਸ ਨੂੰ ਹਿੰਦੁਸਤਾਨ ਵੀ ਆਖਦੇ ਹਨ। ਅਜ ਕਲ ਸਾਧਾਰਨ ਬੋਲ ਚਾਲ ਵਿਚ ਇਹੀ ਨਾਉਂ ਮਸ਼ਹੂਰ ਹੈ। ਪ੍ਰਾਚੀਨ ਸਮੇਂ ਵਿਚ ਇਸ ਦੇਸ਼ ਦੀ ਸਿੰਧੂ ਨਦੀ ਤੇ ਰਹਿਣ ਵਾਲੇ ਲੋਕ ਹਿੰਦੂ ਅਖਵਾਂਦੇ ਸਨ। ਇਸ ਲਈ ਇਸ ਦੇਸ਼ ਨੂੰ ਹਿੰਦੁਸਤਾਨ ਕਹਿਣ ਲਗੇ। ਅੰਗਰੇਜ਼ੀ ਬੋਲੀ ਵਿਚ ਇਸ ਨੂੰ ਇੰਡੀਆ ਬੋਲਦੇ ਹਨ। ਅਤੇ ਬਾਹਰ ਦੇ ਦੇਸ਼ਾਂ ਵਿਚ ਭੀ ਇੰਡੀਆ ਨਾਉਂ ਨਾਲ ਹੀ ਪ੍ਰਸਿਧ ਹੈ। ਰਾਜ ਪ੍ਰਬੰਧ ਲਈ ਸਾਡਾ ਦੇਸ਼ ਕਈ ਪ੍ਰਾਂਤਾਂ ਵਿਚ ਵੰਡਿਆ ਹੋਇਆ ਹੈ। ਇਸ ਵਿਚ ਕਈ ਪ੍ਰਦੇਸ ਅਤੇ ਰਿਆਸਤਾਂ ਵੀ ਹਨ। ਰਾਜ ਪ੍ਰਬੰਧ ਵਿਚ ਇਹ ਸਾਰੇ ਪ੍ਰਾਂਤ, ਪ੍ਰਦੇਸ ਅਤੇ ਉਪ ਰਾਜ (ਰਿਆਸਤਾਂ) ਇਕ ਦੇਸ਼ ਦਾ ਹੀ ਸੰਗਿਠਨ ਹਨ। ਇਸ ਲਈ ਸਾਡੇ ਦੇਸ਼ ਦਾ ਰਾਜ ਪ੍ਰਬੰਧ ਲਈ ਨਾਮ ਇੰਡੀਅਨ ਯੂਨੀਅਨ (Indian Union) ਹੈ। ਯੂਨੀਅਨ ਦਾ ਅਰਥ ਹੈ ਸੰਗਿਠਨ, ਅਥਵਾ ਇਕੱਠ ਅਤੇ ਇੰਡੀਅਨ ਯੂਨੀਅਨ ਦਾ ਅਰਥ ਹਿੰਦ ਸੰਘ।

**ਪੂਰਬੀ ਪੰਜਾਬ**—ਪੂਰਬੀ ਪੰਜਾਬ ਵੀ ਹਿੰਦੁਸਤਾਨ ਦਾ ਇਕ ਭਾਗ ਹੈ ਇਹ ਟੁਕੜਾ ਹਿੰਦੁਸਤਾਨ ਦੇ ਉਤਰ ਪੱਛਮੀ ਕੋਨੇ ਵਿਚ ਹੈ।

੧੫ ਅਗਸਤ ੧੯੪੭ ਨੂੰ ਸਾਡਾ ਦੇਸ਼ ਭਾਰਤ ਵਰਸ਼ (ਹਿੰਦੁਸਤਾਨ) ਸ੍ਰੀ ਪੂਜਨੀਕ ਰਾਸ਼ਟਰਪਤੀ ਮਹਾਤਮਾ ਗਾਂਧੀ ਜੀ ਦੇ ਅਪਾਰ ਉਦਮ ਨਾਲ ਅੰਗਰੇਜ਼ਾਂ ਦੀ ਗੁਲਾਮੀ ਤੋਂ ਸਵਤੰਤਰ ਹੋਇਆ। ਹਿੰਦੂ ਮੁਸਲਿਮ ਖਿਚੋ ਤਾਣ ਨੂੰ ਮਿਟਾਣ ਲਈ ਉਸ ਵੇਲੇ ਸਾਡੇ ਦੇਸ਼ ਦਾ ਇਕ ਟੁਕੜਾ ਪੱਛਮ ਵਿਚ ਅਤੇ ਇਕ ਟੁਕੜਾ ਪੂਰਬ ਵਿਚ ਕਟ ਕੇ ਪਾਕਿਸਤਾਨ ਨਾਮ ਦਾ ਇਕ ਵਖਰਾ ਦੇਸ਼ ਬਣਾ ਦਿਤਾ ਗਿਆ। ਇਨ੍ਹਾਂ ਹਿਸਿਆਂ ਵਿਚ ਮੁਸਲਮਾਨ


ਭਾਰਤ ਵਰਸ਼ (ਹਿੰਦੁਸਤਾਨ)
ਇੰਡੀਆ
ਅਫਗਾਨਿਸਤਾਨ
ਬਲੋਚਿਸਤਾਨ
ਸਿੰਧ
ਕਸ਼ਮੀਰ ਤਥਾ ਜੰਮੂੰ
ਪੂਰਬੀ ਪੰਜਾਬ
ਤਿਬੱਤ ਦੇਸ਼
ਨੀਪਾਲ
ਭੂਟਾਨ
ਮਹਾ ਰਾਜਸਥਾਨ
ਸਯੁਕਤ ਪ੍ਰਾਂਤ
ਆਗਰਾ ਅਵਧ
ਪੂਰਬੀ ਪਾਕਿਸਤਾਨ
ਭਾਰਤ ਵਰਸ਼
(ਹਿੰਦੁਸਤਾਨ)
ਬਰਮਾ ਦੇਸ਼
ਰੰਗੂਨ
ਬੰਬਈ
ਸਾਗਰ
ਖਾੜੀ ਬੰਗਾਲ
ਮਦਰਾਸ
ਇੰਡੇਮਾਨੀ ਦੀਪ
ਹਿੰਦ
ਮਹਾਂ ਸਾਗਰ
ਲੰਕਾ ਦੀਪ
ਪਾਕਿਸਤਾਨ

ਵਧੀਕ ਸਨ । ਪੰਜਾਬ ਪ੍ਰਾਂਤ ਦੇ ਵੀ ਦੋ ਟੁਕੜੇ ਹੋ ਗਏ (੧) ਪੱਛਮੀ ਪੰਜਾਬ ਅਤੇ (੨) ਪੂਰਬੀ ਪੰਜਾਬ ।

ਪੱਛਮੀ ਪੰਜਾਬ ਪਾਕਿਸਤਾਨ ਵਿਚ ਮਿਲਾ ਦਿਤਾ ਗਿਆ ਕਿਉਂਕਿ ਇਸ ਭਾਗ ਵਿਚ ਮੁਸਲਮਾਨ ਜ਼ਿਆਦਾ ਸਨ । ਪੂਰਬੀ ਪੰਜਾਬ ਹਿੰਦੁਸਤਾਨ ਵਿਚ ਰਹਿ ਗਿਆ । ਇਸ ਭਾਗ ਵਿਚ ਹਿੰਦੂਆਂ ਦੀ ਬਹੁ ਗਿਣਤੀ ਹੈ । ਇਸ ਤਰ੍ਹਾਂ ਬੰਗਾਲ ਪ੍ਰਾਂਤ ਦੇ ਵੀ ਦੋ ਟੁਕੜੇ ਕਰ ਕੇ ਪੂਰਬੀ ਬੰਗਾਲ ਨੂੰ ਪਾਕਿਸਤਾਨ ਵਿਚ ਮਿਲਾ ਦਿਤਾ ਗਿਆ ਅਤੇ ਪੱਛਮੀ ਬੰਗਾਲ ਹਿੰਦੁਸਤਾਨ ਵਿਚ ਰਿਹਾ । ਵੇਖੋ ਨਕਸ਼ਾ ਪੰਨਾ ੩ ਤੇ ਹਿੰਦੁਸਤਾਨ ।ਹਿੰਦੁਸਤਾਨ (ਭਾਰਤ ਵਰਸ਼) ਦੇ ਵੱਖ ਵੱਖ ਲਿਖੇ ਭਾਗ ਪਾਕਿਸਤਾਨ ਵਿਚ ਮਿਲੇ ।

**ਪਾਕਿਸਤਾਨ ਦੇ ਪ੍ਰਦੇਸ**—ਪੱਛਮ ਵਿਚ ਪੱਛਮੀ ਪੰਜਾਬ, ਉੱਤਰ ਪੱਛਮੀ ਸੀਮਾ ਪ੍ਰਾਂਤ, ਬਿਲੋਚਿਸਤਾਨ ਅਤੇ ਸਿੰਧ । ਪੂਰਬ ਵਿਚ ਪੂਰਬੀ ਬੰਗਾਲ ਅਤੇ ਸਿਲਹਟ ਦਾ ਜ਼ਿਲਾ । ਇਨ੍ਹਾਂ ਤੋਂ ਛੁਟ ਕਈ ਰਿਆਸਤਾਂ ਵੀ ਹਨ, ਜਿਹੜੀਆਂ ਪਾਕਿਸਤਾਨ ਵਿਚ ਮਿਲਾਈਆਂ ਗਈਆਂ ਹਨ । ਇਨ੍ਹਾਂ ਦੇ ਨਾਉਂ ਇਹ ਹਨ ਬਹਾਵਲਪੁਰ, ਖੈਰਪੁਰ, ਕੁਲਾਤ, ਦੀਰ, ਸਵਾਤ ਅਤੇ ਚਿਤਰਾਲ ।

**ਪੂਰਬੀ ਪੰਜਾਬ ਦੇ ਪ੍ਰਦੇਸ਼**—ਪੂਰਬੀ ਪੰਜਾਬ ਵਿਚ ਤਿੰਨ ਪ੍ਰਦੇਸ ਹਨ ਪੂਰਬੀ ਪੰਜਾਬ ਪ੍ਰਾਂਤ, ਹਿਮਾਚਲ ਪ੍ਰਦੇਸ ਅਤੇ ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ, (ਪਟਿਆਲਾ ਅਤੇ ਪੂਰਬੀ ਪੰਜਾਬ ਰਿਆਸਤੀ ਇਕੱਠ)

ਹੁਣ ਤੁਸੀਂ ਪ੍ਰਦੇਸਾਂ ਦਾ ਹਾਲ ਪੜ੍ਹੋਗੇ । ਇਸ ਤੋਂ ਛੁਟ ਦਿਲੀ ਪ੍ਰਾਂਤ, ਅਤੇ ਕਸ਼ਮੀਰ ਅਤੇ ਜੰਮੂੰ ਰਾਜ ਦਾ ਵੀ ਸੰਖੇਪ ਵਰਨਨ ਕੀਤਾ ਜਾਏਗਾ ।

ਰਾਜਸੀ ਪ੍ਰਬੰਧ ਲਈ ਪੂਰਬੀ ਪੰਜਾਬ ਨੂੰ ਹੇਠ ਲਿਖੇ ਜ਼ਿਲਿਆਂ ਵਿਚ ਵੰਡਿਆ ਹੋਇਆ ਹੈ ।

ਗੁਰਦਾਸਪੁਰ, ਅੰਮ੍ਰਿਤਸਰ, ਜਾਲੰਧਰ, ਹੁਸ਼ਿਆਰਪੁਰ, ਕਾਂਗੜਾ, ਲੁਧਿਆਣਾ ਅਤੇ ਫੀਰੋਜ਼ਪੁਰ ।

ਅੰਬਾਲਾ, ਸ਼ਿਮਲਾ, ਗੁੜਗਾਉਂ, ਰੋਹਤਕ, ਹਿਸਾਰ ਤੇ ਕਰਨਾਲ ।

## ਪ੍ਰਸ਼ਨ

੧. ਸਾਡੇ ਦੇਸ ਦੇ ਕੀ ਕੀ ਨਾਉਂ ਹਨ ?

੨. ੧੫ ਅਗਸਤ ੧੯੪੭ ਈ. ਨੂੰ ਸਾਡਾ ਦੇਸ਼ ਹਿੰਦੁਸਤਾਨ ਕਿਵੇਂ ਟੁਕੜੇ ਟੁਕੜੇ ਹੋਇਆ ਅਤੇ ਕਿਉਂ ?

੩. ਸਾਡੇ ਦੇਸ਼ ਦੇ ਕਿਹੜੇ ਕਿਹੜੇ ਭਾਗ ਵੱਖ ਹੋ ਕੇ ਪਾਕਿਸਤਾਨ ਨਾਮ ਦਾ ਦੇਸ਼ ਬਣਿਆ ?

੪. ਪੰਜਾਬ ਦੇ ਦੋ ਹਿਸਿਆਂ ਦੇ ਨਾਮ ਦਸੋ ?

੫. ਪੂਰਬੀ ਪੰਜਾਬ ਦੇ ਤਿੰਨ ਪ੍ਰਦੇਸਾਂ ਦੇ ਨਾਉਂ ਲਓ ਅਤੇ ਨਕਸ਼ੇ ਤੇ ਦੱਸੋ ?

੬. ਇਸ ਪੁਸਤਕ ਵਿਚ ਕਿਹੜੇ ੨ ਪ੍ਰਦੇਸ, ਪ੍ਰਾਂਤਾਂ ਅਤੇ ਰਿਆਸਤਾਂ ਦਾ ਵਰਨਨ ਹੈ ?

੭. ਰਾਜ ਪ੍ਰਬੰਧ ਦੇ ਵਿਚਾਰ ਨਾਲ ਪੂਰਬੀ ਪੰਜਾਬ ਨੂੰ ਕਿਹੜੇ ਕਿਹੜੇ ਜ਼ਿਲਿਆਂ ਵਿਚ ਵੰਡਿਆ ਗਿਆ ਹੈ ?

—o—

# ੨. ਨਿਵਾਸ ਅਸਥਾਨ, ਹੱਦਾਂ, ਵਿਸਥਾਰ ਅਤੇ ਖੇਤ੍ਰਫਲ

**ਪੰਜਾਬ**—ਸਾਹਮਣੇ ਦਿਤੇ ਹੋਏ ਨਕਸ਼ੇ ਨੂੰ ਵੇਖੋ, ਪੰਜਾਬ ਵਿਚ ਪੰਜ ਨਦੀਆਂ ਵਗਦੀਆਂ ਵਿਖਾਈਆਂ ਗਈਆਂ ਹਨ। ਦੋ ਨਦੀਆਂ ਜਮਨਾ ਅਤੇ ਸਿੰਧ ਦੋਵਾਂ ਹੱਦਾਂ ਤੇ ਵਗਦੀਆਂ ਹਨ। ਬਾਕੀ ਦੀਆਂ ਨਦੀਆਂ ਦੇ ਇਹ ਨਾਉਂ ਹਨ। ਸਤਲੁਜ, ਬਿਆਸ, ਰਾਵੀ, ਚਨਾਬ, ਅਤੇ ਜੇਹਲਮ। ਵਾਸਤਵ ਵਿਚ ਇਹ ਪੰਜ ਨਦੀਆਂ ਵਾਲਾ ਦੇਸ ਪੰਜਾਬ ਅਖਵਾਉਂਦਾ ਹੈ। ਆਬ ਦਾ ਅਰਥ ਹੈ ਪਾਣੀ ਅਤੇ ਪੰਜਾਬ ਦਾ ਅਰਥ ਹੋਇਆ ਪੰਜ ਨਦੀਆਂ ਵਾਲਾ ਦੇਸ।

**ਪੂਰਬੀ ਪੰਜਾਬ ਦਾ ਨਿਵਾਸ ਅਸਥਾਨ**—ਪੂਰਬੀ ਪੰਜਾਬ ਹਿੰਦੁਸਤਾਨ (ਭਾਰਤ ਵਰਸ਼) ਦੇ ਉੱਤਰ ਵਿਚ ਹੈ। ਇਸ ਨੂੰ ਭਾਰਤ ਵਰਸ਼ ਦੀ ਉਤਰੀ ਪੱਛਮੀ ਕੋਨ ਵੀ ਆਖਦੇ ਹਾਂ। ਇਕ ਕੋਨ ਵਿਚ ਕਸ਼ਮੀਰ ਅਤੇ ਜਮੂੰ ਰਾਜ, ਪੂਰਬੀ ਪੰਜਾਬ ਪ੍ਰਾਂਤ, ਹਿਮਾਚਲ ਪ੍ਰਦੇਸ ਅਤੇ ਪਟਿਆਲਾ ਐਂਡ ਪੂਰਬੀ ਪੰਜਾਬ ਸਟੇਟਸ ਯੂਨੀਅਨ ਸ਼ਾਮਿਲ ਹੈ, ਵੇਖੋ ਨਕਸ਼ਾ ਪੰਨਾ ੩ ਤੇ। ਪੂਰਬੀ ਪੰਜਾਬ ਪ੍ਰਾਂਤ ਵਿਚ ਜ਼ਿਆਦਾ ਤਰ ਜਮਨਾ ਅਤੇ ਸਤਲੁਜ ਨਦੀਆਂ ਦੀ ਵਿਚਕਾਰਲੀ ਭੂਮੀ, ਸਤਲੁਜ ਅਤੇ ਬਿਆਸ ਨਦੀਆਂ ਦੀ ਵਿਚਕਾਰਲੀ ਭੂਮੀ ਅਤੇ ਕੁਝ ਭੂਮੀ ਬਿਆਸ ਅਤੇ ਰਾਵੀ ਦੇ ਵਿਚਾਲੀ ਸ਼ਾਮਿਲ ਹੈ।

**ਹੱਦਾਂ**—ਉੱਤਰ ਵਿਚ ਕਸ਼ਮੀਰ ਅਤੇ ਜਮੂੰ ਰਾਜ ਅਤੇ

ਹਿਮਾਲੀਆ ਪਰਬਤ ਉੱਤਰ, ਪੂਰਬੀ ਭਾਗ ਤਿੱਬਤ ਦੇਸ਼ ਨਾਲ ਵੀ ਮਿਲਦਾ ਹੈ। ਪੂਰਬ ਵਿਚ ਜਮਨਾ ਨਦੀ ਅਤੇ ਉਸ ਦੇ ਪਾਰ ਸੰਯੁਕਤ ਪ੍ਰਾਂਤ ਆਗਰਾ ਤੇ ਅਵਧ ਅਤੇ ਦਿਲੀ ਪ੍ਰਾਂਤ। ਦਖਣ ਵਿਚ ਮਹਾਰਾਜਸਥਾਨ (ਰਾਜਪੂਤਾਨਾ)। ਪੱਛਮ ਵਿਚ ਬੀਕਾਨੇਰ ਰਾਜ ਜਿਹੜਾ ਹੁਣ ਮਹਾਰਾਜਸਥਾਨ ਦਾ ਇਕ ਭਾਗ ਹੈ ਅਤੇ ਪੱਛਮੀ ਪਾਕਿਸਤਾਨ।

**ਵਿਸਥਾਰ**—ਪੂਰਬੀ ਪੰਜਾਬ ਦੀ ਵਧੀਕ ਤੋਂ ਵਧੀਕ ਲੰਬਾਈ ਦੱਖਣ ਤੋਂ ਉਤਰ ਤੀਕ ੩੫੦ ਮੀਲ ਅਤੇ ਚੌੜਾਈ ਪੂਰਬ ਤੋਂ ਪੱਛਮ ਤਕ ੩੧੫ ਮੀਲ ਹੈ।

**ਛੇਤਰ ਫਲ**—ਪੂਰਬੀ ਪੰਜਾਬ ਪ੍ਰਾਂਤ ਦਾ ਛੇਤਰ ਫਲ ੩੬੯੪੪ ਵਰਗ ਮੀਲ ਹੈ। ਹਿਮਾਚਲ ਪ੍ਰਦੇਸ ਅਤੇ ਪਟਿਆਲਾ ਐਂਡ ਪੂਰਬੀ ਪੰਜਾਬ ਸਟੇਟਸ ਯੂਨੀਅਨ ਦਾ ਕੁਲ ਛੇਤਰ ਫਲ ੨੦੬੫੨ ਵਰਗ ਮੀਲ ਹੈ।

## ਪ੍ਰਸ਼ਨ

੧. ਪੰਜਾਬ ਨਾਮ ਦਾ ਕਾਰਣ ਦਸੋ ?

੨. ਪੂਰਬੀ ਪੰਜਾਬ ਪ੍ਰਾਂਤ ਕਿਹੜੀਆਂ ੨ ਨਦੀਆਂ ਦੇ ਵਿਚਾਲੇ ਦੀ ਭੂਮੀ ਦਾ ਨਾਉਂ ਹੈ ?

੩. ਪੂਰਬੀ ਪੰਜਾਬ ਦੀਆਂ ਹਦਾਂ ਦਸੋ ?

੪. ਪੂਰਬੀ ਪੰਜਾਬ ਦਾ ਛੇਤ੍ਰ ਫਲ ਦਸੋ ?

੫. ਛੇਤ੍ਰ ਫਲ ਦਾ ਕੀ ਮਤਲਬ ਹੈ ?

—o—

# ਕੁਦਰਤੀ ਵੰਡ

## (ਭੂਮੀ ਦੀ ਦਸ਼ਾ ਅਨੁਸਾਰ ਟੁਕੜੇ)

ਪੂਰਬੀ ਪੰਜਾਬ ਨੂੰ ਧਰਾਤਲ ਦੇ ਵਿਚਾਰ ਤੇ ਤਿੰਨ ਕੁਦਰਤੀ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ :-

੧. ਪਰਬਤੀ ਭਾਗ।

੨. ਪਰਬਤ ਦੀ ਤਲਹਟੀ ਦਾ ਮੈਦਾਨ।

੩. ਪਧਰਾ ਮੈਦਾਨ ਅਥਵਾ ਮੈਦਾਨੀ ਭਾਗ।

ਪਧਰਾ ਮੈਦਾਨੀ ਭਾਗ ਦੇ ਦੋ ਹਿਸੇ ਹਨ :-

੧. ਵਿਚਕਾਰਲੇ ਪੂਰਬੀ ਪੰਜਾਬ ਦਾ ਵੱਡਾ ਪਧਰਾ ਮੈਦਾਨ।

੨. ਦਖਣੀ ਪਛਮੀ ਮਾਰੂ ਥਲ (ਰੇਤਲਾ ਮੈਦਾਨ)

**੧. ਪਰਬਤੀ ਭਾਗ**—ਇਹ ਟੁਕੜਾ ਪੂਰਬੀ ਪੰਜਾਬ ਦਾ ਉਤਰੀ ਤਥਾ ਉਤਰੀ ਪੂਰਬੀ ਭਾਗ ਹੈ। ਇਸ ਵਿਚ ਹਿਮਾਲੀਆ ਪਰਬਤ ਦੀਆਂ ਉਚੀਆਂ ਉਚੀਆਂ ਚੋਟੀਆਂ ਜਿਨ੍ਹਾਂ ਦੀ ਉਚਾਈ ੨੦੦੦੦ ਫੁਟ ਤਕ ਹੈ ਅਤੇ ਨਾਲ ਨਾਲ ਹੀ ਸ਼ਿਵਾਲਕ ਪਰਬਤ ਦੀਆਂ ਘਟ ਉਚੀਆਂ ਸ਼ਾਖਾਂ ਫੈਲੀਆਂ ਹੋਈਆਂ ਹਨ। ਇਹ ਪਰਬਤੀ ਭਾਗ ਜਮਨਾ ਤੋਂ ਰਾਵੀ ਨਦੀ ਤਕ ਚਲਿਆ ਗਿਆ ਹੈ। ਹਿਮਾਲੀਆ ਪਰਬਤ ਦੀਆਂ ਚੋਟੀਆਂ ਸਦਾ ਬਰਫ (ਹਿਮ) ਨਾਲ ਢਕੀਆਂ ਰਹਿੰਦੀਆਂ ਹਨ। ਇਸ ਲਈ ਇਸ ਭਾਗ ਵਿਚ ਨਦੀਆਂ ਤੇ ਨਾਲੇ ਬਹੁਤ ਹਨ। ਵਰਖਾ ਜ਼ਿਆਦਾ ਤਰ ਗਰਮੀ ਦੀ ਰੁਤ ਵਿਚ ਹੁੰਦੀ ਹੈ ਅਤੇ ਹੁੰਦੀ ਵੀ ਬਹੁਤ ਹੈ।

ਇਸ ਭਾਗ ਵਿਚ ਪੂਰਬੀ ਪੰਜਾਬ ਪ੍ਰਾਂਤ ਦੇ ਸ਼ਿਮਲਾ ਅਤੇ ਕਾਂਗੜਾ ਦੇ ਪੂਰੇ ਜ਼ਿਲੇ ਅਤੇ ਹੁਸ਼ਿਆਰਪੁਰ ਦਾ ਕੁਝ ਹਿਸਾ


ਪੂਰਬੀ ਪੰਜਾਬ
ਧਰਾਤਲ
ਕਸ਼ਮੀਰ
ਅਤੇ ਜੰਮੂੰ
ਚੰਬਾ
ਤਿੱਬਤ ਦੇਸ
ਸੰਯੁਕਤ ਪ੍ਰਾਂਤ ਆਗਰਾ ਤੇ ਅਵਧ
ਪਰਬਤੀ
ਪਰਬਤ ਦੀ ਤਲਹੱਟੀ
ਪਧਰ ਮੈਦਾਨ
ਮਾਰੂ ਥਲ (ਰੇਤਲਾ) ਮੈਦਾਨ

ਸ਼ਾਮਿਲ ਹੈ। ਹਿਮਾਚਲ ਪਰਦੇਸ ਵੀ ਇਸੇ ਹੀ ਭਾਗ ਵਿਚ ਹੈ।

**ਜਲ ਪੌਣ**—ਗਰਮੀ ਵਿਚ ਅਰੋਗਤਾ ਦਾਇਕ ਅਤੇ ਮਨਮੋਹਨੀ ਹੈ। ਸਰਦੀ ਵਿਚ ਬਹੁਤ ਠੰਢ ਹੋ ਜਾਂਦੀ ਹੈ। ਨਦੀ ਨਾਲੇ ਬਹੁਤ ਹਨ।

ਪਰਬਤਾਂ ਤੇ ਚੀੜ੍ਹ, ਦਿਆਰ, ਅਖਰੋਟ, ਪੜਤਲ ਅਤੇ ਬਾਂਸ ਦੇ ਰੁਖ ਬਹੁਤ ਹਨ। ਪਰਬਤੀ ਢਲਾਨਾਂ ਤੇ ਚਾਹ ਅਤੇ ਘਾਹ ਬਹੁਤ ਹੁੰਦਾ ਹੈ।

ਘਟ ਉਚੇ ਹਿਸਿਆਂ ਤੇ ਚਾਵਲ, ਗੰਨਾ, ਮੱਕੀ ਅ ਆਲੂ ਦੀ ਖੇਤੀ ਹੁੰਦੀ ਹੈ। ਸ਼ਿਵਾਲਕ ਪਰਬਤ ਅਤੇ ਹਿਮਾਲੀਆ ਪਰਬਤ ਦੇ ਵਿਚਾਲੇ ਦੂਨ ਦੀ ਘਾਟੀ ਹੈ। ਇਹ ਬਹੁਤ ਹਰੀ ਭਰੀ ਹੈ। ਇਸ ਵਿਚ ਅੰਬ,ਚਾਵਲ ਅਤੇ ਮਕੀ ਹੁੰਦੀ ਹੈ। ਬਾਂਸ ਦੇ ਜੰਗਲ ਵੀ ਬਹੁਤ ਹਨ। ਕੁਲੂ, ਕੋਟਗੜ੍ਹ ਅਤੇ ਸ਼ਿਮਲੇ ਦੀਆਂ ਪਹਾੜੀਆਂ ਤੇ ਸੇਬ ਅਤੇ ਨਾਸ਼ਪਾਤੀ ਬਹੁਤ ਹੁੰਦੀ ਹੈ। ਕੁਲੂ ਦੇ ਨੇੜੇ ਤਾਂਬਾ ਅਤੇ ਸੀਸਾ (ਸਿਕਾ) ਵੀ ਮਿਲਦਾ ਹੈ!

ਇਸ ਹਿਸੇ ਵਿਚ ਸ਼ਿਮਲਾ, ਕਾਲਕਾ, ਕਸੌਲੀ, ਕਾਂਗੜਾ ਧਰਮਸਾਲਾ, ਪਾਲਮਪੁਰ, ਡਲਹੌਜ਼ੀ ਅਰੋਗਤਾ ਦਾਇਕ ਅਸਥਾਨ ਹਨ।

ਇਸ ਹਿਸੇ ਵਿਚ ਆਵਣ ਜਾਣ ਦੇ ਵਸੀਲੇ ਕਠਿਨ ਹਨ। ਰੇਲ ਕਾਲਕਾ ਤੋਂ ਸ਼ਿਮਲਾ ਅਤੇ ਪਠਾਨਕੋਟ ਤੋਂ ਨਗਰੋਟੇ ਤਕ ਗਈ ਹੈ। ਪਰਬਤੀ ਰਾਹਾਂ ਵਿਚ ਘੋੜੇ ਅਤੇ ਖੱਚਰ ਸਾਮਾਨ ਲੈ ਜਾਂਦੇ ਹਨ। ਉਚੇ ਪਹਾੜਾਂ ਤੇ ਯਾਕ ਨਾਮੀ ਪਸ਼ੂ ਸਵਾਰੀ ਅਤੇ ਸਾਮਾਨ ਲੈ ਜਾਣ ਲਈ ਕੰਮ ਆਂਵਦਾ ਹੈ। ਲੋਕਾਂ ਦਾ ਕੰਮ ਜੰਗਲ ਵਿਚੋਂ ਲਕੜੀਆਂ ਕਟਣਾ, ਭੇਡਾਂ ਬਕਰੀਆਂ ਚਰਾਨਾ ਸ਼ ਖੇਤੀ ਬਾੜੀ ਕਰਨਾ ਹੈ। ਇਹ ਲੋਕ ਸੈਨਾ ਵਿਚ ਵੀ

ਭਰਤੀ ਹੁੰਦੇ ਹਨ। ਉਪਜੀਵਕਾ ਦੇ ਕਠਿਨ ਹੋਣ ਕਰਕੇ ਅਤੇ ਸਰਦੀ ਦੇ ਸਖਤ ਹੋਣ ਦੇ ਕਾਰਨ ਵਸੋਂ ਵੀ ਘਟ ਹੈ।

**੨. ਪਰਬਤ ਦੀ ਤਲਹਟੀ ਦਾ ਮੈਦਾਨ**—ਇਹ ਮੈਦਾਨ ਜਮਨਾ ਨਦੀ ਤੋਂ ਲੈ ਕੇ ਰਾਵੀ ਨਦੀ ਤਕ ਸ਼ਿਵਾਲਕ ਪਰਬਤ ਦੇ ਨਾਲ ਨਾਲ ਚਲਾ ਗਿਆ ਹੈ। ਇਸ ਵਿਚ ਅੰਬਾਲਾ ਹੁਸ਼ਿਆਰ ਪੁਰ, ਅਤੇ ਗੁਰਦਾਸ ਪੁਰ ਦੇ ਜ਼ਿਲੇ ਸ਼ਾਮਿਲ ਹਨ। ਵਰਖਾ ੩੦ ਇੰਚ ਤੋਂ ੩੬ ਇੰਚ ਸਾਲਾਨਾ ਤਕ ਹੁੰਦੀ ਹੈ। ਭੂਮੀ ਉਪਜਾਊ ਹੈ। ਜਲ ਪੌਣ ਗਰਮੀਆਂ ਵਿਚ ਗਰਮ ਅਤੇ ਗਿਲੀ ਅਤੇ ਸਰਦੀਆਂ ਵਿਚ ਸਰਦ ਅਤੇ ਖੁਸ਼ਕ ਹੈ।

ਸਰਦੀਆਂ ਵਿਚ ਕਣਕ ਅਤੇ ਸਰਸੋਂ ਬਹੁਤ ਹੁੰਦੀ ਹੈ। ਮਕਈ, ਕਪਾਹ ਅਤੇ ਗੰਨਾ ਗਰਮੀਆਂ ਵਿੱਚ ਹੁੰਦੇ ਹਨ। ਚਾਵਲ ਵੀ ਬੀਜਦੇ ਹਨ। ਅੰਬ ਵੀ ਬਹੁਤ ਹੁੰਦੇ ਹਨ।

ਆਵਣ ਜਾਣ ਦੇ ਵਸੀਲੇ ਬਹੁਤ ਹਨ। ਰੇਲਾਂ ਵੀ ਹਨ ਅਤੇ ਸੜਕਾਂ ਤੇ ਲਾਰੀਆਂ ਤੇ ਟਾਂਗੇ ਬਹੁਤ ਚਲਦੇ ਹਨ।

ਇਸ ਹਿਸੇ ਵਿਚ ਵਸੋਂ ਘਣੀ ਹੈ। ਇਕ ਵਰਗ ਮੀਲ ਵਿਚ ੫੦੦ ਮਨੁਖ ਵਸਦੇ ਹਨ।

**੩. ਪੂਰਬੀ ਪੰਜਾਬ ਦਾ ਪਧਰਾ ਮੈਦਾਨ**—ਇਸ ਮੈਦਾਨ ਵਿਚ ਅੰਮ੍ਰਿਤਸਰ, ਜਾਲੰਧਰ, ਲੁਧਿਆਣਾ, ਕਰਨਾਲ ਦੇ ਪੂਰੇ ਜ਼ਿਲੇ ਰੋਹਤਕ, ਗੁੜਗਾਉਂ, ਹਿਸਾਰ, ਅਤੇ ਫੀਰੋਜ਼ਪੁਰ ਦੇ ਰੇਤ ਰਹਿਤ ਹਿਸੇ ਸ਼ਾਮਿਲ ਹਨ। ਪਟਿਆਲਾ ਅਤੇ ਪੂਰਬੀ ਪੰਜਾਬ ਯੂਨੀਅਨ ਦਾ ਬਹੁਤਾ ਭਾਗ ਵੀ ਇਸੇ ਹੀ ਹਿਸੇ ਵਿਚ ਹੈ।

ਇਸ ਹਿਸੇ ਵਿੱਚ ਵਰਖਾ ੨੦ ਤੋਂ ੩੨ ਇੰਚ ਤਕ ਸਾਲਾਨਾ ਹੁੰਦੀ ਹੈ। ਵਰਖਾ ਦੇ ਘਾਟੇ ਨੂੰ ਨਹਿਰਾਂ ਅਤੇ ਖੂਹਾਂ ਨਾਲ ਪੂਰ ਕੀਤਾ ਜਾਂਦਾ ਹੈ। ਉਪਜ ਵੀ ਕਾਫੀ ਹੋ ਜਾਂਦੀ ਹੈ। ਜਲ-ਪੌਣ

ਗਰਮੀਆਂ ਵਿਚ ਘਣੀ ਗਰਮੀ ਅਤੇ ਸਰਦੀਆਂ ਵਿਚ ਘਣੀ ਸਰਦੀ ਹੁੰਦੀ ਹੈ। ਕਣਕ, ਛੋਲੇ, ਚਾਵਲ, ਗੰਨਾ, ਕਪਾਹ, ਮਕਈ, ਬਾਜਰਾ ਜਵਾਰ ਅਤੇ ਤੇਲ ਵਾਲੇ ਬੀਜ ਤਿਲ ਸਰਸੋਂ ਆਦਿਕ ਪੈਦਾ ਹੁੰਦੇ ਹਨ।

ਆਵਣ ਜਾਣ ਦੇ ਵਸੀਲੇ ਬਹੁਤ ਹਨ। ਵਸੋਂ ਅੰਮ੍ਰਿਤਸਰ ਅਤੇ ਜਾਲੰਧਰ ਦੇ ਜ਼ਿਲਿਆਂ ਵਿਚ ਬਹੁਤ ਘਣੀ ਹੈ। ਅਨਮਾਨ ਕੀਤਾ ਗਿਆ ਹੈ ਕਿ ਅੰਮ੍ਰਿਤਸਰ ਜਾਲੰਧਰ, ਅਤੇ ਗੁਰਦਾਸ ਪੁਰ (ਪਰਬਤ ਦੀ ਤਲਹਟੀ ਵਾਲਾ ਜ਼ਿਲਾ) ਵਿਚ ੬੦੦ ਦੇ ਲਗ ਭਗ ਪ੍ਰਤੀ ਵਰਗ ਮੀਲ ਮਨੁਖ ਵਸਦੇ ਹਨ, ਬਾਕੀ ਜ਼ਿਲਿਆਂ ਵਿਚ ਵੀ ਵਸੋਂ ਕਾਫ਼ੀ ਹੈ।

## ੩. ਦਖਣ ਪਛਮੀ ਮਾਰੂਥਲ (ਰੇਤਲਾ ਮੈਦਾਨ)

ਇਸ ਭਾਗ ਵਿਚ ਹਿਸਾਰ, ਫ਼ੀਰੋਜ਼ਪੁਰ, ਗੁੜਗਾਓਂ ਅਤੇ ਰੋਹਤਕ ਜ਼ਿਲਿਆਂ ਦੇ ਰੇਤਲੇ ਹਿਸੇ ਸ਼ਾਮਿਲ ਹਨ। ਇਸ ਹਿਸੇ ਵਿਚ ਵਰਖਾ ਘਟ ਹੁੰਦੀ ਹੈ। ਨਹਿਰਾਂ ਵੀ ਘਟ ਹਨ। ਪਾਣੀ ਡੂੰਘਾ ਹੋਣ ਦੇ ਕਾਰਨ ਖੂਹਾਂ ਤੋਂ ਵੀ ਬਹੁਤਾ ਲਾਭ ਨਹੀਂ ਉਠਾਇਆ ਜਾ ਸਕਦਾ। ਇਸ ਪ੍ਰਦੇਸ ਵਿਚ ਚੰਗੀ ਵਰਖਾ ਹੋਣ ਤੇ ਛੋਲੇ ਬਾਜਰਾ, ਜੁਆਰ ਅਤੇ ਕੁਝ ਕਣਕ, ਕਪਾਹ ਅਤੇ ਦਾਲਾਂ ਪੈਦਾ ਹੋ ਜਾਂਦੀਆਂ ਹਨ। ਇਥੇ ਗਰਮੀਆਂ ਵਿਚ ਬਹੁਤ ਗਰਮੀ ਹੁੰਦੀ ਹੈ। ਲੂਆਂ ਚਲਦੀਆਂ ਹਨ। ਹਨੇਰੀਆਂ ਆਉਂਦੀਆਂ ਹਨ। ਸਰਦੀ ਵੀ ਜ਼ਿਆਦਾ ਹੁੰਦੀ ਹੈ। ਆਵਣ ਜਾਣ ਦੇ ਵਸੀਲੇ ਘਟ ਹਨ। ਉਠ ਮਾਲ ਲੇ ਜਾਣ ਅਤੇ ਸਵਾਰੀ ਦੇ ਕੰਮ ਆਵੰਦਾ ਹੈ।

ਹੁਣ ਭਾਖੜਾ ਡੈਮ ਦੇ ਬਣਨ ਤੇ ਇਥੇ ਵੀ ਨਹਿਰਾਂ ਆ ਜਾਣਗੀਆਂ। ਇਸ ਹਿਸੇ ਵਿਚ ਖੇਤੀ ਘਟ ਹੋਣ ਦੇ ਕਾਰਣ

ਉਪਜੀਵਕਾ ਕਠਿਨ ਮਿਲਦੀ ਹੈ। ਰੇਤ ਹੋਣ ਕਰਕੇ ਆਉਣਾ ਜਾਣਾ ਵੀ ਕਠਿਨ ਹੈ ਇਸ ਲਈ ਵਸੋਂ ਘਟ ਹੈ। ਅਨੁਮਾਨ ਕੀਤਾ ਗਿਆ ਹੈ ਕਿ ਇਸ ਹਿਸੇ ਵਿਚ ਪ੍ਰਤੀ ਵਰਗ ਮੀਲ ੧੦੦ ਤੋਂ ੧੫੦ ਤਕ ਦੇ ਲਗ ਪਗ ਲੋਕ ਵਸਦੇ ਹਨ।

ਭੂਮੀ ਦੇ ਨਾਉਂ ਮਿਟੀ ਦੀ ਦਸ਼ਾ ਦੇ ਵਿਚਾਰ ਨਾਲ ਇਹ ਹਨ:-

**ਡਾਕਰ**—ਚਿਕਨੀ ਮਿਟੀ ਵਧੀਕ ਹੋਵੇ, ਰੇਤ ਨਾ ਹੋਵੇ। ਪਰਬਤ ਦੀ ਤਲਹਟੀ ਅਤੇ ਵੱਡੇ ਵਿਚਾਲੇ ਮਧ ਮੈਦਾਨ ਦੇ ਨਹਿਰੀ ਹਿਸੇ ਤੇ ਖਾਦਰ ਦੇ ਇਲਾਕੇ ਵਿਚ ਮਿਲਦੀ ਹੈ। ਇਹ ਬਹੁਤ ਉਪਜਾਉ ਮਿਟੀ ਹੈ।

**ਰੋਸਲੀ (ਮੈਰਾ)**—ਜਿਸ ਵਿਚ ਚਿਕਨੀ ਮਿਟੀ ਅਤੇ ਰੇਤ ਬਰਾਬਰ ਰ ਹੋਣ। ਨਹਿਰਾਂ ਤੋਂ ਦੂਰ ਵਿਚਾਲੇ ਮੈਦਾਨ ਦੇ ਬਾਂਗਰ ਇਲਾਕੇ ਅਤੇ ਖਾਦਰ ਦੇ ਇਲਾਕਿਆਂ ਵਿਚ ਜੋਹੜੇ ਨਦੀ ਤੋਂ ਦੂਰ ਹੋਵਣ ਅਤੇ ਡਹਿਰੀ ਇਲਾਕਿਆਂ ਵਿਚ ਮਿਲਦ ਹੈ। ਪਾਣੀ ਮਿਲਣ ਤੇ ਅਤੇ ਵਰਖਾ ਹੋਣ ਤੇ ਇਸ ਮਿਟੀ ਵਿਚ ਪੈਦਾਵਾਰ ਚੰਗੀ ਹੋ ਜਾਂਦੀ ਹੈ।

**ਭੂੜ**-ਰੇਤ ਦਾ ਅੰਸ ਵਧੀਕ ਹੋਵੇ। ਦਖਣ ਪਛਮੀ ਰੇਤਲੇ ਮੈਦਾਨ ਵਿਚ ਹੈ। ਘਟ ਉਪਜਾਉ ਹੈ।

**ਪਹਾੜੀ**—ਪਥਰ ਵਧੀਕ ਹੋਣ। ਪਹਾੜੀ ਹਿਸੇ ਅਤੇ ਪਹਾੜ ਦੀ ਤਲਹਟੀ ਦੇ ਮੈਦਾਨ ਜੋਹੜੇ ਪਹਾੜ ਦੇ ਨੇੜੇ ਹਨ ਮਿਲਦੀ ਹੈ ਚੰਗੀ ਉਪਜਾਉ ਹੈ।

## ਪ੍ਰਸ਼ਨ

੧. ਧਰਾਤਲ ਦੇ ਵਿਚਾਰ ਨਾਲ ਪੂਰਬੀ ਪੰਜਾਬ ਨੂੰ ਕਿਤਨੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ? ਇਨ੍ਹਾਂ ਭਾਗਾਂ ਦੇ ਨਾਂ ਲਓ ਅਤੇ ਇਨ੍ਹਾਂ ਦਾ ਸੰਖੇਪ ਵਰਣਨ ਕਰੋ?

੨. ਇਨ੍ਹਾਂ ਭਾਗਾਂ ਨੂੰ ਜ਼ਿਲੇ ਵਾਰ ਪੂਰਬੀ ਪੰਜਾਬ ਦੇ ਨਕਸ਼ੇ ਤੇ ਵਿਖਾਓ।

੩. ਪਹਾੜੀ ਅਤੇ ਰੇਤਲੇ ਮੈਦਾਨ ਦੇ ਹਿਸਿਆਂ ਵਿਚ ਆਦਮ ਸੰਖਿਆ ਅਰਥਾਤ ਵਸੋਂ ਘਟ ਕਿਉਂ ਹੈ?

੪. ਭੂਮੀ ਦੇ ਨਾਉਂ ਮਿਟੀ ਦੀ ਦਸ਼ਾ ਅਨੁਸਾਰ ਦਸੋ ਅਤੇ ਨਕਸ਼ੇ ਨੂੰ ਵੇਖ ਕੇ ਦਸੋ ਕਿ ਕਿਨ੍ਹਾਂ ੨ ਜ਼ਿਲਿਆਂ ਵਿਚ ਕੇਹੜੀ ਕੇਹੜੀ ਮਿਟੀ ਜ਼ਿਆਦਾ ਹੈ?

–o–

# ੪. ਪੂਰਬੀ ਪੰਜਾਬ ਦੇ ਪਰਬਤ

**ਹਿਮਾਲੀਆ ਪਰਬਤ**—ਹਿਮ ਦਾ ਅਰਥ ਹੈ ਬਰਫ ਅਤੇ ਆਲਾ ਦਾ ਅਰਥ ਹੈ ਘਰ। ਹਿਮਾਲਾ ਦਾ ਅਰਥ ਹੈ ਬਰਫ ਦਾ ਘਰ। ਇਹ ਪਰਬਤ ਸੰਸਾਰ ਵਿਚ ਸਭ ਤੋਂ ਉਚਾ ਹੈ। ਇਸ ਦੀ ਇਕ ਚਟੀ **ਮੌਂਟ ਐਵਰਿਸਟ** ਜੇਹੜੀ ਨੇਪਾਲ ਦੇਸ਼ ਵਿਚ ਹੈ ੨੯੨੦੦ ਫੁਟ ਉਚੀ ਹੈ। ਸੰਸਾਰ ਦੇ ਪਹਾੜਾਂ ਦੀਆਂ ਚੋਟੀਆਂ

ਵਿਚੋਂ ਇਹ ਚੋਟੀ ਸਭ ਤੋਂ ਉਚੀ ਹੈ । ਹਿਮਾਲੀਆ ਦੀਆਂ ਉਚੀਆਂ ਉਚੀਆਂ ਕਤਾਰਾਂ ਸਦਾ ਬਰਫ ਨਾਲ ਢਕੀਆਂ ਰਹਿੰਦੀਆਂ ਹਨ। ਇਹ ਪਰਬਤ ਸਾਡੇ ਦੇਸ਼ ਭਾਰਤਵਰਸ਼ ਦੀ ਸਾਰੀ ਉਤਰੀ ਹਦ ਪੁਰ ਕਸ਼ਮੀਰ ਤੋਂ ਲੈ ਕੇ ਆਸਾਮ ਤਕ ਫੈਲਿਆ ਹੋਇਆ ਹੈ। ਇਸ ਦੀ ਲੰਬਾਈ ੧੫੦੦ ਮੀਲ ਦੇ ਲਗ ਭਗ ਹੈ ਅਤੇ ਚੌੜਾਈ ੧੫੦ ਮੀਲ ਤੋਂ ੨੫੦ ਮੀਲ ਤਕ ਹੈ।

ਪੂਰਬੀ ਪੰਜਾਬ ਦੀ ਉਤਰੀ ਪੂਰਬੀ ਹਦ ਪੁਰ ਇਸ ਦੀਆਂ ਤਿੰਨ ਵੱਡੀਆਂ ਵੱਡੀਆਂ ਲੜੀਆਂ ਇਕ ਦੂਜੇ ਦੇ ਪਿਛੇ ਵਿਖਾਈ ਦਿੰਦੀਆਂ ਹਨ। ਇਨ੍ਹਾਂ ਨੂੰ ਅੰਦਰੂਨੀ, ਗਭਲੀ (ਵਿਚਕਾਰਲੀ) ਅਤੇ ਬਾਹਰਲੀ ਕਹੀਏ ਤਾਂ ਉਚਿਤ ਹੈ।

## ੧. ਹਿਮਾਲੀਆ ਪਰਬਤ ਦੀ ਅੰਦਰੂਨੀ ਲੜੀ—

ਇਹ ਸ਼ਾਖ ਪੂਰਬੀ ਪੰਜਾਬ ਵਿਚ ਸਤਲੁਜ ਨਦੀ ਦੀ ਘਾਟੀ ਬਣਾਉਂਦੀ ਹੈ। ਪੱਛਮ ਵਲ ਪੂਰਬੀ ਪੰਜਾਬ ਅਤੇ ਕਸ਼ਮੀਰ ਦੀ ਸੀਮਾ (ਹਦ) ਬਣਾਉਂਦੀ ਹੈ। ਕਾਂਗੜੇ ਦੇ ਦੋ ਟੁਕੜੇ ਲਾਹੌਲ ਅਤੇ ਸਿਪਟੀ ਨੂੰ ਕਸ਼ਮੀਰ ਦੇ ਪ੍ਰਦੇਸ਼ ਲਦਾਖ ਨੂੰ ਵੱਖ ਕਰਦੀ ਹੈ। ਕਈ ਥਾਵਾਂ ਤ ਇਸਦੀ ਉਚਾਈ ੧੪੦੦੦ ਫੁਟ ਤੋਂ ੨੧੦੦੦ ਫੁਟ ਤਕ ਜਾਂਦੀ ਹੈ। ਕੁੱਲੂ ਤੋਂ ਲੇਹ (ਕਸ਼ਮੀਰ) ਤਕ ਜਾਣ ਲਈ **ਦੱਰਾ ਬਾਰਾਲਾਚਾ** ਵਿਚੋਂ ਜਾਂਦੇ ਹਨ। ਕਸ਼ਮੀਰ ਤੋਂ ਇਹ ਲੜੀ ਸਿੰਧ ਦਰਯਾ ਦੀ ਘਾਟੀ ਨੂੰ ਚਨਾਬ ਅਤੇ ਜੇਹਲਮ ਦਰਯਾ ਦੀਆਂ ਘਾਟੀਆਂ ਤੋਂ ਵਖ ਕਰਦੀ ਹੈ ਅਤੇ ਅੰਤ ਪੱਛਮ ਵਿਚ ਜਾ ਕੇ ਇਸ ਲੜੀ ਦਾ ਨਾਮ **ਨਾਂਗਾ ਪਰਬਤ** ਮਸ਼ਹੂਰ ਹੈ ਕਿਉਂ ਜੋ ਇਥੇ ਇਹ ਪਹਾੜ ਖੁਸ਼ਕ ਅਤੇ ਨੰਗਾ ਹੈ। ਵਰਖਾ ਬਰਸਾਣ ਵਾਲੀਆਂ ਪੌਣਾਂ ਤੋਂ ਦੂਰ ਹੈ। ਇਸ ਸ਼ਾਖ ਦੇ ਘਾਹ ਅਤੇ ਜੰਗਲ

ਨਾਲ ਢਕੇ ਹੋਏ ਹਿਸੇ ਪਿਛੇ ਦੂਰ ਪੂਰਬ ਵਿਚ ਰਹਿ ਜਾਂਦੇ ਹਨ।

ਕਸ਼ਮੀਰ ਵਿਚ ਸਿੰਧ ਦਰਯਾ ਦੇ ਖਬੇ ਕੰਢੇ ਤੀਕ ਤਾਂ ਹਿਮਾਲੀਆ ਪਰਬਤ ਦੀ ਇਹ ਸ਼ਾਖ ਜਾਂਦੀ ਹੈ ਪਰੰਤੂ ਸਿੰਧ ਦਰਯਾ ਦੀ ਘਾਟੀ ਤੋਂ ਪਰ੍ਹੇ (ਸਿੰਧ ਦਰਯਾ ਦੇ ਪਾਰ) **ਕਰਾਕੁਰਮ** ਨਾਉਂ ਦਾ ਇਕ ਪ੍ਰਸਿਧ ਪਹਾੜ ਕਸ਼ਮੀਰ ਦੀ ਸਾਰੀ ਉਤਰੀ ਸੀਮਾ (ਹਦ) ਤੇ ਫੈਲਿਆ ਹੋਇਆ ਹੈ। ਇਹ ਪਰਬਤ ਬਹੁਤ ਉਚਾ ਹੈ ਅਤੇ ਬਰਫ ਨਾਲ ਢਕਿਆ ਰਹਿੰਦਾ ਹੈ। ਇਸਦੀ ਇਕ ਚੋਟੀ **ਗਾਡਵਿਨ ਔਸਟਨ** ੨੮੨੫੦ ਫੁਟ ਉਚੀ ਹੈ। ਉਚਾਈ ਦੇ ਵਿਚਾਰ ਨਾਲ ਇਹ ਚੋਟੀ ਸੰਸਾਰ ਵਿਚ ਦੂਜੇ ਦਰਜੇ ਤੇ ਹੈ। ਕਰਾਕੁਰਮ ਪਰਬਤ ਦਾ ਦ੍ਰਿਸ਼ (ਨਜ਼ਾਰਾ) ਬਹੁਤ ਅਦਭੁਤ ਹੈ। ਇਹ ਪਰਬਤ ਇਤਨਾ ਲੰਬਾ ਚੌੜਾ ਹੈ, ਕਿ ਗਾਡਵਿਨ ਔਸਟਨ ਜੇਹੀਆਂ ਉਚੀਆਂ ਚੋਟੀਆਂ ਸੈਂਕੜੇ ਮੀਲ ਲੰਬੇ ਚੌੜੇ ਇਲਾਕੇ ਵਿਚ ਛਾਈਆਂ ਹੋਈਆਂ ਹਨ। ਮੀਲਾਂ ਤਕ ਬਰਫ ਹੀ ਬਰਫ ਦਿਖਾਈ ਦਿੰਦੀ ਹੈ। ਨ ਕੋਈ ਰੁਖ ਹੈ ਅਤੇ ਨ ਹੀ ਜੀਵਜੰਤੂ, ਨ ਕੋਈ ਘਾਟੀ ਅਤੇ ਨ ਹੀ ਰਾਹੀ, ਬਸ ਬਰਫ ਹੀ ਬਰਫ ਹੈ। ਇਕ ਘਾਟੀ **ਕਰਾਕੁਰਮ** ਹੈ ਜੇਹੜੀ ਸਦਾ ਬਰਫ ਨਾਲ ਢਕੀ ਰਹਿੰਦੀ ਹੈ। ਗਰਮੀਆਂ ਵਿਚ ਕੁਝ ਆਵਣ ਜਾਣ ਹੁੰਦਾ ਹੈ ਪਰੰਤੂ ਉਹ ਵੀ ਬੜੀ ਔਖਿਆਈ ਨਾਲ।

## ੧. ਹਿਮਾਲੀਆ ਪਰਬਤ ਦੀ ਮੱਧਮ ਲੜੀ–

ਵਿਯਾਸ ਕੁੰਡ ਦੇ ਨੇੜੇ ਦਰ ਰੁਟਾਂਗ ਤੋਂ ਸ਼ੁਰੂ ਹੋ ਕੇ ਚੰਬਾ ਰਾਜ ਵਿਚੋਂ ਜਾਂਦੀ ਹੈ ਅਤੇ ਰਾਵੀ ਨਦੀ ਦੀ ਘਾਟੀ ਨੂੰ ਚਨਾਬ ਨਦੀ ਦੀ ਘਾਟੀ ਤੋਂ ਵਖ ਕਰਦੀ ਹੈ। ਚੰਬਾ ਰਿਆਸਤ ਵਿਚ ਇਸ ਦਾ ਨਾਉਂ ਪੁੰਗੀ ਹੈ। ਚਨਾਬ ਨਦੀ ਨੂੰ ਪਾਰ ਕਰਕੇ ਜੇਹਲਮ

ਦਰਯਾ ਦੇ ਵਿਕਾਸ ਤਕ ਜਾਂਦੀ ਹੈ ਜਿਥੋਂ ਪੱਛਮ ਨੂੰ ਮੁੜ ਜਾਂਦੀ ਹੈ ਅਤੇ ਕ੍ਰਿਸ਼ਨ ਗੰਗਾ ਨਦੀ ਦੀ ਘਾਟੀ ਬਨਾਉਂਦੀ ਹੈ।

**੨. ਹਿਮਾਲੀਆ ਪਰਬਤ ਦੀ ਬਾਹਰਲੀ ਲੜੀ**—ਇਸ ਦਾ ਸਾਧਾਰਨ ਨਾਮ ਚੰਬਾ ਰਾਜ ਵਿਚ **ਧੌਲੀ ਧਾਰ** ਮਸ਼ਹੂਰ ਹੈ। ਇਹ ਦਰਾ ਰੁਟਾਂਗ ਤੋਂ ਸ਼ੁਰੂ ਹੋ ਕੇ ਮੱਧਮ ਸ਼ਾਖ ਦੇ ਬਰਾਬਰ ਚਲਦੀ ਹੈ। ਕਾਂਗੜੇ ਅਤੇ ਚੰਬਾ ਰਾਜ ਵਿਚਕਾਰ ਹਦ ਬਨਾਂਦੀ ਹੈ। ਧਰਮਸਾਲਾ ਤੋਂ ਇਹ ਇਕ ਬੜੀ ਦੀਵਾਰ ਦੀ ਤਰ੍ਹਾਂ ਵਿਖਾਈ ਦੇਂਦੀ ਹੈ। ਚੰਬਾ ਰਾਜ ਤੋਂ ਅਗੇ ਚਲ ਕੇ ਕਸ਼ਮੀਰ ਦੇ ਭਦਰਵਾਹ ਹਿਸੇ ਵਿਚ ਚਨਾਬ ਨਦੀ ਨੂੰ ਪਾਰ ਕਰਦੀ ਹੈ। ਚਨਾਬ ਤੋਂ ਪਰੇ ਇਸਦਾ ਕਸ਼ਮੀਰੀ ਨਾਮ ਪੀਰ ਪੰਚਾਲ ਹੈ। ਇਹ ਦੂਰ ਪੱਛਮ ਵਿਚ ਉਥੋਂ ਤਕ ਗਈ ਹੈ, ਜਿਥੋਂ ਜੇਹਲਮ ਨਦੀ ਕਸ਼ਮੀਰ ਵਿਚੋਂ ਨਿਕਲ ਕੇ ਪੱਛਮੀ ਪੰਜਾਬ ਵਿਚ ਦਾਖਿਲ ਹੁੰਦੀ ਹੈ। **ਪੀਰ ਪੰਚਾਲ ਅਤੇ ਨਾਂਗਾ ਪਰਬਤ (ਅੰਦਰੂਨੀ ਲੜੀ) ਦੇ ਵਿਚਕਾਰ ਕਸ਼ਮੀਰ ਦੀ ਸਵਰਗ ਮਈ ਘਾਟੀ ਹੈ।** ਇਸ ਦੀ ਇਕ ਲੜੀ ਦੱਖਣ ਅਤੇ ਮੰਡੀ ਵਲ ਚਲੀ ਗਈ ਹੈ। ਅਤੇ ਦੂਜੀ ਸ਼ਾਖ ਪੱਛਮ ਨੂੰ ਡਲਹੌਜ਼ੀ ਵਲ ਮੁੜ ਕੇ ਜ਼ਿਲਾ ਗੁਰਦਾਸ ਪੁਰ ਦੇ ਉਤਰ ਵਲ ਫੈਲੀ ਹੋਈ ਹੈ।

**ਸ਼ਿਵਾਲਕ ਪਰਬਤ**—ਸ਼ਿਵਾਲਕ ਪਰਬਤ ਦੀਆਂ ਨੀਵੀਆਂ ਨੀਵੀਆਂ ਸ਼ਾਖਾਂ ਹਿਮਾਲੀਆ ਪਰਬਤ ਦੀਆਂ ਬਾਹਰ-ਲੀਆਂ ਸ਼ਾਖਾਂ ਦੇ ਨਾਲ ੨ ਜਮਨਾ ਦਰਯਾ ਤੋਂ ਬਿਆਸ ਦਰਯਾ ਤਕ

ਚਲੀਆਂ ਗਈਆਂ ਹਨ । ਹਿਮਾਲੀਆ ਪਰਬਤ ਅਤੇ ਸ਼ਿਵਾਲਕ ਪਰਬਤ ਦੇ ਵਿਚਾਲੇ ਦੀ ਘਾਟੀ ਨੂੰ ਦੂਨ ਦੀ ਘਾਟੀ ਕਹਿੰਦੇ ਹਨ। ਜ਼ਿਲਾ ਹੁਸ਼ਿਆਰ ਪੁਰ ਅਤੇ ਜ਼ਿਲਾ ਅੰਬਾਲਾ ਦੇ ਕੁਝ ਹਿਸੇ ਇਸ ਘਾਟੀ ਵਿਚ ਹੀ ਪਾਏ ਜਾਂਦੇ ਹਨ। ਇਹ ਘਾਟੀ ਬੜੀ ਹਰੀ ਭਰੀ ਹੈ। ਇਸ ਵਿਚ ਨਦੀਆਂ ਅਤੇ ਝਰਨੇ ਬਹੁਤ ਹਨ। ਇਥੇ ਅੰਬ ਅਤੇ ਚਾਵਲ ਬਹੁਤ ਪੈਦਾ ਹੁੰਦੇ ਹਨ। ਸ਼ਿਵਾਲਕ ਪਰਬਤ ਤੇ ਜੰਗਲ ਬਹੁਤ ਹਨ, ਜਿਨ੍ਹਾਂ ਵਿਚ ਸਾਲ ਅਤੇ ਬਾਂਸ ਦੇ ਰੁਖ ਬਹੁਤ ਪਾਏ ਜਾਂਦੇ ਹਨ।

**ਅਰਵਲੀ ਪਰਬਤ ਦੀਆਂ ਟੁਕੜੀਆਂ**—ਸਾਡੇ ਪ੍ਰਾਂਤ ਦੇ ਦਖਣ ਵਿਚ ਜ਼ਿਲਾ ਗੁੜਗਾਵਾਂ ਵਿਚ ਇਹ ਟੁਕੜੀਆਂ ਮਿਲਦੀਆਂ ਹਨ। ਜੋ ਰਾਜਪੂਤਾਨੇ ਵਿਚੋਂ **ਆਬੂ ਪਰਬਤ** ਤੋਂ ਸ਼ੁਰੂ ਹੋ ਕੇ ਦਿਲੀ ਤਕ ਚਲੀਆਂ ਗਈਆਂ ਹਨ। ਦਿੱਲੀ ਤੋਂ ਪਰੇ ਜਮਨਾ ਪਾਰ ਇਸ ਪਰਬਤ ਦੇ ਚਿਨ੍ਹ ਨਹੀਂ ਮਿਲਦੇ ਹਨ । ਇਹ ਟੁਕੜੀਆਂ ਖੁਸ਼ਕ ਹਨ । ਇਨ੍ਹਾਂ ਤੇ ਕੰਡਿਆਂ ਵਾਲੀਆਂ ਝਾੜੀਆਂ ਮਿਲਦੀਆਂ ਹਨ । ਸੋਹਨਾ (ਜ਼ਿਲਾ ਗੁੜਗਾਂਵਾਂ) ਵਿਚ ਇਕ ਗਰਮ ਪਾਣੀ ਦਾ ਝਰਨਾ ਹੈ। ਇਨ੍ਹਾਂ ਪਹਾੜੀਆਂ ਵਿਚ ਸਲੇਟ ਦਾ ਪੱਥਰ, ਮਕਾਨ ਬਨਾਣ ਦੇ ਪੱਥਰ ਅਤੇ ਚੂਨਾ ਬਨਾਣ ਦੇ ਪੱਥਰ ਮਿਲਦੇ ਹਨ । ਚਕੀ ਦੇ ਪੁੜ (ਪਾਟ) ਦੌਰੀਆਂ (ਔਖਲੀਆਂ) ਅਤੇ ਚਕਲੇ ਆਦਿਕ ਵੀ ਬਣਦੇ ਹਨ । ਇਨ੍ਹਾਂ ਟੁਕੜੀਆਂ ਤੇ ਭੇਡਾਂ ਬਕਰੀਆਂ ਲਈ ਘਾਹ ਆਦਿਕ ਵੀ ਮਿਲ ਜਾਂਦਾ ਹੈ। ਪਰੰਤੂ ਬਹੁਤ ਘਟ।

## ਹਿਮਾਲੀਆ ਪਰਬਤ ਦੇ ਲਾਭ

(੧) ਇਹ ਪੂਰਬੀ ਪੰਜਾਬ ਦੇ ਉਤਰ ਅਤੇ ਉਤਰ ਪੂਰਬ

ਵਲ ਇਕ ਬੜੀ ਦੀਵਾਰ ਦਾ ਕੰਮ ਦੇਂਦਾ ਹੈ। ਵੈਰੀ ਉਸ ਦੇਸ਼ ਵਿਚੋਂ ਇਧਰ ਹਮਲਾ ਨਹੀਂ ਕਰ ਸਕਦੇ।

(੨) ਇਹ ਪਰਬਤ ਬਹੁਤ ਉਚਾ ਹੈ ਇਸ ਲਈ ਉਤਰ ਵਲੋਂ ਠੰਢੀਆਂ ਅਤੇ ਖੁਸ਼ਕ ਪੌਣਾਂ ਨੂੰ ਰੋਕਦਾ ਹੈ ਪੂਰਬੀ ਪੰਜਾਬ ਅਤੇ ਦੇ ਮੈਦਾਨਾਂ ਵਿਚ ਬਹੁਤ ਸਖ਼ਤ ਸਰਦੀ ਨਹੀਂ ਪੈਂਦੀ।

(੩) ਪਾਣੀ ਦੇ ਨਾਲ ਭਰੀਆਂ ਹੋਈਆਂ ਬਦਲਾਂ ਵਾਲੀਆਂ ਪੌਣਾਂ ਅਥਵਾ ਮਾਨਸੂਨ ਨਾਮੀ ਹਵਾਵਾਂ ਜੋ ਦਖਣੀ ਸਮੁੰਦਰ ਤੋਂ ਉਠ ਕੇ ਆਉਂਦੀਆਂ ਹਨ ਉਨ੍ਹਾਂ ਨੂੰ ਰੋਕ ਲੈਂਦਾ ਹੈ। ਅਤੇ ਉਹ ਪੌਣਾਂ ਇਸ ਦੇਸ਼ ਵਿਚ ਵਰਖਾ ਕਰਦੀਆਂ ਹਨ। ਜੇ ਕਦੇ ਇਹ ਪਰਬਤ ਨ ਹੁੰਦਾ ਤਾਂ ਉਹ ਪੌਣਾਂ ਉਤਰ ਵਲ ਚਲੀਆਂ ਜਾਂਦੀਆਂ ਅਤੇ ਸਾਡਾ ਦੇਸ਼ ਪਾਣੀ ਰਹਿਤ ਹੋ ਕੇ ਖੁਸ਼ਕ ਮਾਰੂਥਲ ਹੋ ਜਾਂਦਾ।

(੪) ਇਸ ਪਰਬਤ ਦੀਆਂ ਚੋਟੀਆਂ ਸਦਾ ਬਰਫ਼ ਨਾਲ ਢਕੀਆਂ ਰਹਿੰਦੀਆਂ ਹਨ ਅਤੇ ਇਸ ਪਰਬਤ ਤੇ ਵਰਖਾ ਵੀ ਬਹੁਤ ਹੁੰਦੀ ਹੈ। ਅਤੇ ਜੇਹੜੀਆਂ ਨਦੀਆਂ ਇਸ ਪਰਬਤ ਵਿਚੋਂ ਨਿਕਲਦੀਆਂ ਹਨ ਉਹ ਸਾਰਾ ਸਾਲ ਚਲਦੀਆਂ ਰਹਿੰਦੀਆਂ ਹਨ। ਇਨ੍ਹਾਂ ਨਦੀਆਂ ਦੀਆਂ ਨਹਿਰਾਂ ਨਾਲ ਸਾਡੇ ਪ੍ਰਾਂਤ ਅਥਵਾ ਦੇਸ਼ ਨੂੰ ਸਾਰਾ ਸਾਲ ਪਾਣੀ ਮਿਲਦਾ ਰਹਿੰਦਾ ਹੈ ਅਤੇ ਉਪਜ ਬਹੁਤ ਹੁੰਦੀ ਹੈ।

(੫) ਵਰਖਾ ਦੇ ਵਧੀਕ ਹੋਣ ਕਰਕੇ ਇਨ੍ਹਾਂ ਪਰਬਤਾਂ ਦੀਆਂ ਢਲਾਨਾਂ ਤੇ ਜੰਗਲ ਬਹੁਤ ਹਨ। ਘਾਹ ਬਹੁਤ ਮਿਲਦਾ ਹੈ ਅਤੇ ਲਾਭਦਾਇਕ ਲਕੜੀਆਂ ਅਤੇ ਪਸ਼ੂਆਂ ਲਈ ਘਾਹ ਮਿਲਦਾ ਰਹਿੰਦਾ ਹੈ। ਜੜੀ ਬੂਟੀਆਂ ਵੀ ਬਹੁਤ ਹੁੰਦੀਆਂ ਹਨ ਜਿਨ੍ਹਾਂ ਤੋਂ

ਦਵਾਈਆਂ ਬਣਦੀਆਂ ਹਨ।

(ੲ) ਜਲ ਪੌਣ ਆਨੰਦਦਾਇਕ ਹੋਣ ਦੇ ਕਾਰਨ ਇਨ੍ਹਾਂ ਪਰਬਤਾਂ ਤੇ ਅਰੋਗਤਾ ਦਾਇਕ ਅਸਥਾਨ ਵੀ ਬਹੁਤ ਹਨ।

—o—

## ਪ੍ਰਸ਼ਨ

੧. ਹਿਮਾਲੀਆ ਪਰਬਤ ਦੀਆਂ ਕਿਤਨੀਆਂ ਸ਼ਾਖਾਂ ਪੂਰਬੀ ਪੰਜਾਬ ਵਿਚ ਵਿਖਾਈ ਦੇਂਦੀਆਂ ਹਨ ? ਇਨ੍ਹਾਂ ਦੇ ਨਾਂ ਦਸੋ ਅਤੇ ਸੰਖੇਪ ਵਰਨਨ ਕਰੋ ?

੨. ਹਿਮਾਲੀਆ ਪਰਬਤ ਤੋਂ ਸਾਡੇ ਦੇਸ਼ ਅਤੇ ਪ੍ਰਾਂਤ ਨੂੰ ਕੀ ਲਾਭ ਹਨ ?

੩. ਹਿਮਾਲੀਆ ਪਰਬਤ ਅਤੇ ਸ਼ਿਵਾਲਕ ਪਰਬਤ ਦੀ ਵਿਚਲੀ ਘਾਟੀ ਦਾ ਕੀ ਨਾਮ ਹੈ ? ਇਸ ਘਾਟੀ ਦੀ ਪੈਦਾਵਾਰ ਦਸੋ ?

੪. ਅਰਵਲੀ ਪਰਬਤ ਦੀਆਂ ਟੁਕੜੀਆਂ ਕਿਥੋਂ ਅਰੰਭ ਹੁੰਦੀਆਂ ਹਨ ਅਤੇ ਕਿਥੇ ਸਮਾਪਤ ਹੁੰਦੀਆਂ ਹਨ ?

੫. ਅਰਵਲੀ ਪਰਬਤ ਤੇ ਗਰਮ ਪਾਣੀ ਦਾ ਝਰਨਾ ਸਾਡੇ ਪ੍ਰਾਂਤ ਵਿਚ ਕਿਥੇ ਹੈ ?

੬. ਅਰਵਲੀ ਪਰਬਤ ਦੀਆਂ ਟੁਕੜੀਆਂ ਤੋਂ ਸਾਨੂੰ ਕੀ ਲਾਭ ਹਨ ?

੭. ਸ਼ਿਵਾਲਕ ਪਰਬਤ ਤੋਂ ਸਾਨੂੰ ਕੀ ਲਾਭ ਹਨ ?



# ੫. ਨਦੀਆਂ

ਪੂਰਬੀ ਪੰਜਾਬ ਦੀਆਂ ਸਭ ਨਦੀਆਂ ਹਿਮਾਲੀਆ ਪਰਬਤ ਵਿਚੋਂ ਨਿਕਲਦੀਆਂ ਹਨ, ਅਤੇ ਦੱਖਣ ਪੱਛਮ ਨੂੰ ਵਗਦੀਆਂ ਹਨ। ਤੁਸੀਂ ਜਾਣਦੇ ਹੋ ਕਿ ਹਿਮਾਲੀਆ ਪਰਬਤ ਤੇ ਵਰਖਾ ਵਧੀਕ ਹੁੰਦੀ ਹੈ, ਅਤੇ ਇਸ ਪਰਬਤ ਦੀਆਂ ਚੋਟੀਆਂ ਸਦਾ ਬਰਫ ਨਾਲ ਢਕੀਆਂ ਰਹਿੰਦੀਆਂ ਹਨ ਇਸ ਲਈ ਨਦੀਆਂ ਵਿੱਚ ਸਾਰਾ ਵਰ੍ਹਾ ਪਾਣੀ ਵਗਦਾ ਰਹਿੰਦਾ ਹੈ।

**ਨਦੀਆਂ ਕਿਵੇਂ ਬਣਦੀਆਂ ਹਨ**—ਸੂਰਜ ਦੀ ਗਰਮੀ ਨਾਲ ਪਹਾੜਾਂ ਦੀ ਬਰਫ ਪੰਘਰਦੀ ਰਹਿੰਦੀ ਹੈ, ਅਤੇ ਪਾਣੀ ਬਣਕੇ ਥਾਂ ਥਾਂ ਤੇ ਝਰਨਿਆਂ ਦੇ ਰੂਪ ਵਿਚ ਜਲ ਵਗਦਾ ਰਹਿੰਦਾ ਹੈ। ਇਹ ਛੋਟੇ ਛੋਟੇ ਨਾਲੇ ਆਪਸ ਵਿਚ ਮਿਲਦੇ ਰਹਿੰਦੇ ਹਨ ਅਤੇ ਵੱਡੇ ਹੋ ਕੇ ਨਦੀਆਂ ਦਾ ਰੂਪ ਧਾਰਨ ਕਰ ਲੈਂਦੇ ਹਨ। ਪਹਾੜਾਂ ਤੇ ਵਰਖਾ ਬਹੁਤ ਹੁੰਦੀ ਹੈ ਇਸ ਲਈ ਵਰਖਾ ਦੀ ਰੁਤ ਵਿਚ ਜਲ ਦੇ ਜ਼ਿਆਦਾ ਹੋਣ ਕਰ ਕੇ ਨਦੀਆਂ ਵਿਚ ਹੜ੍ਹ ਆ ਜਾਂਦੇ ਹਨ। ਪਰੰਤੂ ਵਰਖਾ ਰੁਤ ਪਿਛੋਂ ਨਦੀਆਂ ਵਿਚ ਪਾਣੀ ਘਟ ਜਾਂਦਾ ਹੈ। ਸਰਦੀ ਵਿਚ ਸੂਰਜ ਦੀ ਗਰਮੀ ਘਟ ਹੋਣ ਕਰਕੇ ਬਰਫ ਵੀ ਘਟ ਪੰਘਰਦੀ ਹੈ। ਪਰੰਤੂ ਵਰਖਾ ਰੁਤ ਵਿਚ ਕੁਝ ਪਾਣੀ ਬਨ, ਜੰਗਲ, ਘਾਹ ਅਤੇ ਝਾੜੀਆਂ ਹੋਣ ਕਰਕੇ ਰੁਕ ਰੁਕ ਕੇ ਚਲਦਾ ਹੋਇਆ ਧਰਤੀ ਵਿਚ ਸਮਾਂਦਾ ਰਹਿੰਦਾ ਹੈ ਅਤੇ ਸਰਦੀਆਂ ਵਿਚ ਇਹ ਜਲ ਚਸ਼ਮਿਆਂ (ਝਰਨਿਆਂ) ਦੀ ਸ਼ਕਲ ਵਿਚ ਨਿਕਲਦਾ ਰਹਿੰਦਾ ਹੈ। ਸਰਦੀਆਂ ਵਿਚ ਜ਼ਿਆਦਾ ਤਰ ਇਸ ਜਲ ਨਾਲ ਹੀ ਨਦੀਆਂ ਦਾ ਬਹਾਓ ਰਹਿੰਦਾ ਹੈ। ਫਿਰ ਗਰਮੀ ਆ ਜਾਂਦੀ ਹੈ ਅਤੇ ਸੂਰਜ ਦੀ ਗਰਮੀ ਨਾਲ ਬਰਫ ਬਹੁਤ

ਪੰਘਰਨ ਲਗਦੀ ਹੈ, ਬਰਫ਼ ਵਾਲੇ ਪਹਾੜਾਂ ਵਿਚੋਂ ਨਿਕਲਣ ਵਾਲੀਆਂ ਨਦੀਆਂ ਵਿਚ ਸਾਰਾ ਸਾਲ ਹੀ ਪਾਣੀ ਵਗਦਾ ਰਹਿੰਦਾ ਹੈ।

**ਨਦੀ ਦੇ ਭਾਗ**—ਨਦੀ ਦੇ ਤਿੰਨ ਭਾਗ ਹੁੰਦੇ ਹਨ। ਪਹਾੜੀ ਭਾਗ, ਮੈਦਾਨੀ (ਪੱਧਰਾ) ਭਾਗ ਅਤੇ ਦਹਾਨੇ ਦੇ ਨੇੜੇ ਦਾ ਭਾਗ।

**ਪਹਾੜੀ ਭਾਗ**—ਇਸ ਭਾਗ ਵਿਚ ਨਦੀ ਦਾ ਵਗ (ਬਹਾਓ) ਬਹੁਤ ਤੇਜ਼ ਹੁੰਦਾ ਹੈ। ਚਟਾਨਾਂ ਨੂੰ ਕਟਦੀ ਜਾਂਦੀ ਹੈ। ਪਥਰਾਂ ਦੇ ਟੁਕੜੇ ਚਲਦੇ ਵੇਗ ਨਾਲ ਆਪੋ ਵਿਚ ਟਕਰਾ ਕੇ ਗੋਲ ਹੋ ਜਾਂਦੇ ਹਨ। ਕਈ ਥਾਵਾਂ ਤੇ ਜਲ ਉਪਰੋਂ ਬੜੇ ਜ਼ੋਰ ਨਾਲ ਡਿਗਦਾ ਹੈ ਅਤੇ ਉਸ ਦੀ ਸ਼ਕਤੀ ਨਾਲ ਬਿਜਲੀ ਦੇ ਕਾਰਖਾਨੇ ਚਲਦੇ ਹਨ। ਪਹਾੜੀ ਲੋਗ ਪਨ-ਚਕੀਆਂ ਦਵਾਰਾ ਆਟਾ ਪੀਸਦੇ ਹਨ। ਜੰਗਲਾਂ ਵਿਚੋ ਵੱਡੀਆਂ ੨ ਲਕੜੀਆਂ ਕਟ ਕੇ ਦਰਯਾ ਵਿਚ ਬਹਾ ਦਿੰਦੇ ਹਨ ਅਤੇ



ਪਨਚੱਕੀ (ਘਰਾਟ)

ਮੈਦਾਨਾਂ ਵਿਚ ਆ ਜਾਂਦੀਆਂ ਹਨ ਪਰੰਤੂ ਇਸ ਭਾਗ ਵਿਚ ਬੇੜੀਆਂ ਨਹੀਂ ਚਲ ਸਕਦੀਆਂ।

**ਮੈਦਾਨੀ ਪੱਧਰਾ ਭਾਗ**—ਇਥੇ ਨਦੀ ਪਧਰੀ ਧਰਤੀ ਵਿਚ ਵਗਦੀ ਹੈ। ਵੇਗ ਘਟ ਹੁੰਦਾ ਹੈ। ਬੇੜੀਆਂ ਚਲਦੀਆਂ ਹਨ। ਪਹਾੜਾਂ ਤੋਂ ਜਿਹੜੀ ਮਿਟੀ ਦਰਯਾ ਲਿਆਂਵਦਾ ਹੈ ਪਾਣੀ ਉਸ ਨੂੰ ਛਡਦਾ ਜਾਂਦਾ ਹੈ। ਜਲ ਇਕ ਪਾਸੇ ਨੂੰ ਕਟਦਾ ਹੈ ਅਤੇ ਦੂਜੇ ਪਾਸੇ ਮਿਟੀ ਪਾ ਕੇ ਬਣਾ ਦੇਂਦਾ ਹੈ। ਜਿਥੇ ਨਦੀ ਪਹਾੜ ਤੋਂ ਮੈਦਾਨ ਵਿਚ ਦਾਖਿਲ ਹੁੰਦੀ ਹੈ ਉਥੇ ਨਹਿਰਾਂ ਕਢੀਆਂ ਜਾਂਦੀਆਂ ਹਨ ਕਿਉਂ ਜੋ ਉਹ ਭੂਮੀ ਅਗੇ ਵਾਲੀ ਭੂਮੀ ਤੋਂ ਉਚੀ ਹੁੰਦੀ ਹੈ ਅਤੇ ਇਥੋਂ ਨਹਿਰ ਦਾ ਲਿਆ ਹੋਇਆ ਪਾਣੀ ਅਗੇ ਦੀ ਮੈਦਾਨੀ ਭਾਗ ਨੂੰ ਸਿੰਚ ਸਕਦਾ ਹੈ ਕਿਉਂ ਜੋ ਪਾਣੀ ਢਲਾਨ ਵਲ ਵਗਦਾ ਹੈ।

**ਦਹਾਨੇ ਦੇ ਨੇੜੇ ਦਾ ਭਾਗ**—ਇਥੇ ਪਹੁੰਚ ਕੇ ਨਦੀ ਦਾ ਵੇਗ ਬਹੁਤ ਘਟ ਜਾਂਦਾ ਹੈ ਜਿਹੜੀ ਮਿਟੀ ਜਲ ਆਪਣੇ ਨਾਲ ਲਿਆਉਂਦਾ ਹੈ ਉਹ ਬੈਠਣੀ ਸ਼ੁਰੂ ਹੋ ਜਾਂਦੀ ਹੈ ਅਤੇ ਵਡੇ ਵਡੇ ਟੀਲੇ ਬਣ ਕੇ ਨਦੀ ਦੇ ਰਾਹ ਨੂੰ ਰੋਕਦੇ ਹਨ। ਨਦੀ ਕਈ ਸ਼ਾਖਾਂ ਵਿਚ ਵੰਡੀ ਜਾਂਦੀ ਹੈ ਅਤੇ ਇਸ ਪਰਕਾਰ ਕਈ ਭੂਮੀਆਂ ਬਣਾ ਕੇ ਸਮੁੰਦਰ ਵਿਚ ਡਿਗ ਜਾਂਦੀ ਹੈ। ਨਦੀ ਦੇ ਇਸ ਭਾਗ ਨੂੰ ਅੰਗਰੇਜ਼ੀ ਭਾਸ਼ਾ ਵਿਚ **ਡੈਲਟਾ** ਆਖਦੇ ਹਨ।

**ਪੰਜਾਬ ਦੀਆਂ ਨਦੀਆਂ ਦੇ ਲਾਭ**—੧. ਨਦੀਆਂ ਪਹਾੜਾਂ ਤੋਂ ਉਪਜਾਊ ਮਿਟੀ ਲਿਆਉਂਦੀਆਂ ਹਨ ਅਤੇ



ਨਦੀਆਂ ਦੇ ਕਮ ਕੰਢੇ ਨੂੰ ਕਟਣਾ ਅਤੇ ਛੱਡਣਾ ।




ਨਦੀ ਤੋਂ ਨਹਿਰ ਕਢ ਕੇ ਜਲ ਸਿਝਣ ਕਿਵੇਂ ਹੁੰਦਾ ਹੈ ।

ਮੈਦਾਨਾਂ ਵਿਚ ਸੁਟਦੀਆਂ ਹਨ। ਇਸ ਤਰ੍ਹਾਂ ਨਵੀਂ ਭੂਮੀ ਬਣ ਜਾਂਦੀ ਹੈ ਅਤੇ ਪੈਦਾਵਾਰ ਬਹੁਤ ਹੁੰਦੀ ਹੈ।

(੨) ਨਦੀਆਂ ਸਾਰਾ ਸਾਲ ਵਗਦੀਆਂ ਰਹਿੰਦੀਆਂ ਹਨ। ਇਸ ਲਈ ਨਹਿਰਾਂ ਨੂੰ ਪਾਣੀ ਸਾਰਾ ਸਾਲ ਮਿਲਦਾ ਰਹਿੰਦ ਹੈ। ਭੂਮੀ ਸਿੰਜੀ ਜਾਂਦੀ ਹੈ ਅਤੇ ਸਾਲ ਵਿਚ ਕਈ ਖੇਤੀਆਂ ਕੀਤੀਆਂ ਜਾ ਸਕਦੀਆਂ ਹਨ।

(੩) ਬੇੜੀਆਂ ਦਵਾਰਾ ਨਦੀਆਂ ਆਵਣ ਜਾਣ ਦੇ ਵਸੀਲੇ ਹਨ।

(੪) ਪਹਾੜਾਂ ਵਿਚੋਂ ਲਕੜੀਆਂ ਕਟ ਕੇ ਆਸਾਨੀ ਨਾਲ ਮੈਦਾਨਾਂ ਵਿਚ ਲੈ ਆਉਂਦੇ ਹਨ।

(੫) ਪਾਣੀ ਦੀ ਸ਼ਕਤੀ ਨਾਲ ਪਨ ਚਕੀਆਂ ਆਦਿਕ ਚਲਦੀਆਂ ਹਨ। ਜਿਥੇ ਪਾਣੀ ਬਹੁਤ ਉਪਰੋਂ ਡਿਗਦਾ ਹੈ, ਉਥੇ ਬਿਜਲੀ ਦੇ ਕਾਰਖਾਨੇ ਬਣਾਏ ਜਾਂਦੇ ਹਨ ਜੇਹਾ ਕਿ ਜੋਗਿੰਦਰ ਨਗਰ ਅਤੇ ਭਾਖੜਾ ਡੈਮ ਵਿਚ।

(੬) ਨਦੀਆਂ ਵਿਚੋਂ ਮੱਛੀਆਂ ਪਕੜਦੇ ਹਨ।

ਪੂਰਬੀ ਪੰਜਾਬ ਵਿਚ ਦੋ ਪ੍ਰਕਾਰ ਦੀਆਂ ਨਦੀਆਂ ਹਨ। ਇਕ ਉਹ ਜਿਨ੍ਹਾਂ ਦਾ ਪਾਣੀ ਸਮੁੰਦਰ ਤਕ ਪਹੁੰਚਦਾ ਹੈ, ਉਨ੍ਹਾਂ ਨੂੰ ਸਮੁੰਦਰੀ ਨਦੀਆਂ ਆਖਦੇ ਹਨ। ਦੂਜੀ ਉਹ ਜਿਨ੍ਹਾਂ ਦਾ ਪਾਣੀ ਸਮੁੰਦਰ ਤਕ ਨਹੀਂ ਪਹੁੰਚਦਾ ਅਤੇ ਰਾਹ ਵਿਚ ਹੀ ਸੁਕ ਜਾਂਦਾ ਹੈ ਉਨ੍ਹਾਂ ਨੂੰ ਸਥਲੀ (ਥਰੀ) ਨਦੀਆਂ ਕਹਿੰਦੇ ਹਨ।

**ਸਮੁੰਦਰੀ ਨਦੀਆਂ**—ਪੂਰਬੀ ਪੰਜਾਬ ਵਿਚ ਪੰਜ ਸਮੁੰਦਰੀ ਨਦੀਆਂ ਹਨ। ਜਮਨਾ, ਸਤਲੁਜ, ਬਿਆਸ, ਰਾਵੀ ਨਦੀ ਅਤੇ ਚਨਾਬ ਨਦੀ ਦਾ ਪਹਾੜੀ ਅਥਵਾ ਨਿਕਾਸ ਭਾਗ।

**ਜਮਨਾ ਨਦੀ**—ਇਹ ਹਿਮਾਲੀਆ ਪਰਬਤ ਦੇ ਜਮਨੋਤ੍ਰੀ ਸਥਾਨ ਤੋਂ ਨਿਕਲਦੀ ਹੈ। ਦਖਣ ਨੂੰ ਵਗਦੀ ਹੋਈ ਪੂਰਬੀ ਪੰਜਾਬ ਅਤੇ ਸੰਯੁਕਤ ਪ੍ਰਾਂਤ ਆਗਰਾ ਅਤੇ ਅਵਧ ਦੀ ਹਦ ਬਨਾਉਂਦੀ ਹੈ। ਦਿਲੀ ਦੇ ਨੇੜੇ ਪੂਰਬ ਵਲ ਘੁੰਮ ਜਾਂਦੀ ਹੈ। ਅਤੇ **ਪਯਾਗ** ਤੇ ਗੰਗਾ ਨਦੀ ਨਾਲ ਮਿਲ ਜਾਂਦੀ ਹੈ। ਗੰਗਾ ਨਦੀ ਅਗੇ ਚਲਕੇ ਬੰਗਾਲ ਦੀ ਖਾੜੀ ਵਿਚ ਡਿਗ ਜਾਂਦੀ ਹੈ। ਜਮਨਾ ਨਦੀ ਵਿਚੋਂ **ਤਾਜੇਵਾਲਾ** ਤੋਂ ਜਮਨਾ ਦੀ ਪੱਛਮੀ ਨਹਿਰ ਕਢੀ ਗਈ ਹੈ।

**ਸਤਲੁਜ ਨਦੀ**—ਹਿਮਾਲੀਆ ਪਰਬਤ ਦੇ ਦੂਜੇ ਪਾਸੇ ਝੀਲ ਮਾਨਸਰੋਵਰ ਤੋਂ ਨਿਕਲਦੀ ਹੈ। ਸ਼ਿਮਲਾ ਅਤੇ ਬਿਲਾਸਪੁਰ ਦੀਆਂ ਪਹਾੜੀਆਂ ਵਿਚ ਵਗਦੀ ਹੋਈ **ਰੋਪੜ** ਦੇ ਅਸਥਾਨ ਤੇ ਮੈਦਾਨ ਵਿਚ ਦਾਖਿਲ ਹੁੰਦੀ ਹੈ। ਇਥੋਂ ਨਹਿਰ **ਸਰਹਿੰਦ** ਕਢੀ ਗਈ ਹੈ। ਅਗੇ ਚਲਕੇ **ਹਰੀਕੇ ਪੱਤਨ** ਤੇ ਬਿਆਸ ਨਦੀ ਇਸ ਵਿਚ ਆ ਮਿਲਦੀ ਹੈ। **ਫੀਰੋਜ਼ਪੁਰ** ਤੋਂ ਅਗੇ ਚਲਕੇ ਇਹ ਪਾਕਿਸਤਾਨੀ ਪੱਛਮੀ ਪੰਜਾਬ ਵਿਚ ਦਾਖਲ ਹੁੰਦੀ ਹੈ। **ਪੰਜਨਦ** ਤੇ ਇਸ ਵਿਚ ਰਾਵੀ ਚਨਾਬ ਅਤੇ ਜੇਹਲਮ ਨਦੀਆਂ ਦਾ ਮਿਲਿਆ ਹੋਇਆ ਪਾਣੀ ਆ ਮਿਲਦਾ ਹੈ। ਇਥੇ ਇਸ ਦਾ ਨਾਉਂ **ਪੰਜਨਦ** ਹੋ ਜਾਂਦਾ ਹੈ। ਅਗੇ ਚਲਕੇ **ਮਿੱਠਨਕੋਟ** ਦੇ ਅਸਥਾਨ ਤੇ ਇਹ ਨਦੀ **ਸਿੰਧ** ਨਦੀ ਵਿਚ ਜਾ ਮਿਲਦੀ ਹੈ

ਅਤੇ ਉਹ ਅਗੇ ਚਲਕੇ **ਕਰਾਚੀ** ਦੇ ਨੇੜੇ **ਅਰਬ ਸਾਗਰ** ਵਿਚ ਜਾ ਡਿਗਦੀ ਹੈ। ਇਸ ਨਦੀ ਦੇ ਕੰਢੇ ਤੇ ਪੂਰਬੀ ਪੰਜਾਬ ਦੇ ਮਸ਼ਹੂਰ ਨਗਰ ਇਹ ਹਨ। **ਰੋਪੜ, ਲੁਧਿਆਣਾ, ਫੀਰੋਜ਼ਪੁਰ।** ਹੁਣ **ਬਿਲਾਸਪੁਰ ਰਾਜ ਵਿਚ ਭਾਖੜਾ** ਦੇ ਅਸਥਾਨ ਤੇ ਇਸ ਨਦੀ ਤੇ ਇਕ ਬਹੁਤ ਬੜਾ ਬੰਧ ਬੰਧਿਆ ਜਾ ਰਿਹਾ ਹੇ। ਜਿਥੋਂ ਨਹਿਰਾਂ ਕਢ ਕੇ ਪੂਰਬੀ ਪੰਜਾਬ ਦੀ ਬਹੁਤ ਸਾਰੀ ਭੂਮੀ ਨੂੰ ਸਿੰਚਿਆ ਜਾਏਗਾ। ਇਸ ਬੰਧ ਦੇ ਲਾਗੇ ਬਿਜਲੀ ਪੈਦਾ ਕਰਨ ਦੇ ਕਈ ਕਾਰਖਾਨੇ ਵੀ ਲਾਏ ਜਾਣਗੇ। ਬਿਜਲੀ ਦੀ ਇਸ ਤਾਕਤ ਨਾਲ ਪੂਰਬੀ ਪੰਜਾਬ ਵਿਚ ਬਹੁਤ ਸਾਰੇ ਕਾਰਖਾਨੇ ਚਲਣਗੇ।

**ਬਿਆਸ ਨਦੀ**–ਹਿਮਾਲੀਆ ਸ਼੍ਰੇਣੀ ਵਿਚ ਕੁੱਲੂ ਦੇ ਪਹਾੜ ਪ੍ਰਸਿਧ ਹਨ। ਉਥੋਂ ਇਹ ਬਿਆਸ ਕੁੰਡ ਵਿਚੋਂ ਨਿਕਲਦੀ ਹੇ। ਮੰਡੀ ਰਾਜ ਕਾਂਗੜਾ ਅਤੇ ਹੁਸ਼ਿਆਰ ਪੁਰ ਦੇ ਜ਼ਿਲਿਆਂ ਵਿਚ ਵਗਦੀ ਹੋਈ **ਮੁਕੇਰੀਆਂ** ਦੇ ਲਾਗੇ ਮੈਦਾਨ ਵਿਚ ਦਾਖਿਲ ਹੁੰਦੀ ਹੈ **ਗੁਰਦਾਸਪੁਰ** ਤਕ ਇਸਦਾ ਰੁਖ ਉੱਤਰ ਪੱਛਮ ਵਲ ਰਹਿੰਦਾ ਹੈ ਫਿਰ ਘੁਮ ਕੇ ਦਖਣ ਪੱਛਮ ਵਲ ਵਗਦੀ ਹੋਈ **ਹਰੀਕੇਪੱਤਨ** ਤੇ ਸਤਲੁਜ ਨਦੀ ਵਿਚ ਜਾ ਮਿਲਦੀ ਹੈ। ਇਸ ਨਦੀ ਦੇ ਕੰਢੇ ਬਹੁਤ ਉਚੇ ਹਨ ਅਤੇ ਜ਼ਿਆਦਾ ਤਰ ਪਹਾੜੀ ਹਿਸੇ ਵਿਚ ਵਗਦੀ ਹੈ ਇਸ ਲਈ ਇਸ ਨਦੀ ਵਿਚੋਂ ਕੋਈ ਨਹਿਰ ਨਹੀਂ ਕਢੀ ਗਈ ਹੈ। ਇਸ ਨਦੀ ਦੀ ਸਹਾਇਕ ਨਦੀ **ਓਹਲ** ਦੇ ਪਾਣੀ ਨੂੰ ਉਪਰੋਂ ਹੇਠਾਂ ਗਿਰਾ ਕੇ ਜੋਗਿੰਦਰ ਨਗਰ

ਦੇ ਅਸਥਾਨ ਤੇ ਇਕ ਬੜਾ ਬਿਜਲੀ ਘਰ ਬਨਾਇਆ ਗਿਆ ਹੈ। ਇਸ ਨਦੀ ਤੇ **ਮੰਡੀ** ਅਤੇ **ਬਿਆਸ** ਪ੍ਰਸਿਧ ਨਗਰ ਹਨ।

**ਰਾਵੀ ਨਦੀ**—ਹਿਮਾਚਲ ਪ੍ਰਦੇਸ਼ ਦੇ ਜ਼ਿਲਾ ਚੰਬਾ ਤੋਂ ਹਿਮਾਲੀਆ ਪਰਬਤ ਵਿਚੋਂ ਨਿਕਲਦੀ ਹੈ। ਜ਼ਿਲਾ ਚੰਬਾ ਅਤੇ ਕਸ਼ਮੀਰ ਰਾਜ ਵਿਚ ਵਗਦੀ ਹੋਈ **ਮਾਧੋਪੁਰ** ਦੇ ਮਕਾਮ ਤੇ ਮੈਦਾਨ ਵਿਚ ਦਾਖਲ ਹੁੰਦੀ ਹੈ। **ਮਾਧੋਪੁਰ** ਅਸਥਾਨ ਤੇ **ਅਪਰ ਰਾਵੀ ਦਵਾਬ** ਨਹਿਰ ਕਢੀ ਗਈ ਹੈ। ਇਸ ਤੋਂ ਅਗੇ ਪੂਰਬੀ ਅਤੇ ਪਛਮੀ ਪੰਜਾਬ ਹਦ ਬਨਾਂਦੀ ਹੋਈ **ਲਾਹੌਰ** ਦੇ ਲਾਗੇ ਪਾਕਿਸਤਾਨ ਵਿਚ ਦਾਖਿਲ ਹੋ ਜਾਂਦੀ ਹੈ। ਅਗੇ ਚਨਾਬ ਅਤੇ ਜੇਹਲਮ ਨਦੀਆਂ ਦਾ ਪਾਣੀ ਲੈਂਦੀ ਹੋਈ **ਪੰਜਨਦ** ਤੇ ਸਤਲੁਜ ਨਦੀ ਵਿਚ ਜਾ ਮਿਲਦੀ ਹੈ। ਇਸ ਨਦੀ ਤੇ ਪੂਰਬੀ ਪੰਜਾਬ ਦੇ ਪਰੈਸਿੱਧ ਨਗਰ **ਮਾਧੋਪੁਰ** ਅਤੇ **ਡੇਰਾ ਬਾਬਾ ਨਾਨਕ** ਹਨ।

**ਚਨਾਬ ਨਦੀ**—ਕਾਂਗੜੇ ਜ਼ਿਲੇ ਵਿਚ **ਲਾਹੌਲ** ਦੀਆਂ ਪਹਾੜੀਆਂ ਵਿਚੋਂ ਨਿਕਲਦੀ ਹੈ। **ਚੰਦਰ** ਅਤੇ **ਭਾਗਾ** ਦੋ ਨਦੀਆਂ ਤੋਂ ਮਿਲ ਕੇ ਬਣਦੀ ਹੈ ਇਸ ਦਾ ਬਹੁਤ ਥੋੜਾ ਭਾਗ ਪੂਰਬੀ ਪੰਜਾਬ ਵਿਚ ਹੈ।

## ਸਬਲੀ (ਬਰੀ) ਨਦੀਆਂ

**੧. ਘੱਗਰ ਨਦੀ**—ਨਾਹਨ ਦੀਆਂ ਪਹਾੜੀਆਂ

ਵਿਚੋਂ ਨਿਕਲਦੀ ਹੈ। ਅੰਬਾਲਾ ਜ਼ਿਲਾ ਪਟਿਆਲਾ ਰਾਜ ਦੇ ਕੁਝ ਹਿਸੇ ਅਤੇ ਹਿਸਾਰ ਜ਼ਿਲੇ ਵਿਚ ਵਗਦੀ ਹੈ ਮਹਾਰਾਜਸਥਾਨ (ਰਾਜਪੁਤਾਨਾ) ਵਿਚ ਮਾਰੂ ਥਲ ਵਿਚ ਸਮਾਪਤ ਹੋ ਜਾਂਦੀ ਹੈ।

**ਸਰਸਵਤੀ ਨਦੀ**—ਨਾਹਨ ਦੀਆਂ ਪਹਾੜੀਆਂ ਤੋਂ ਨਿਕਲਦੀ ਹੈ। ਅੰਬਾਲਾ ਅਤੇ ਕਰਨਾਲ ਦੇ ਜ਼ਿਲਿਆਂ ਵਿਚ ਵਗਦੀ ਹੋਈ ਘੱਗਰ ਨਦੀ ਵਿਚ ਮਿਲ ਜਾਂਦੀ ਹੈ। ਇਹ ਬਹੁਤ ਪ੍ਰਾਚੀਨ ਨਦੀ ਹੈ। ਇਸ ਦੇ ਉਤਰ ਪਾਰ ਰਹਿ ਣ ਵਾਲੇ ਬ੍ਰਾਹਮਣ ਸਾਰਸਵਤ ਅਖਵਾਂਦੇ ਹਨ। ਇਸ ਨਦੀ ਦਾ ਨਾਮ ਹਿੰਦੂਆਂ ਦੀਆਂ ਪਰਾਚੀਨ ਪੁਸਤਕਾਂ ਵਿਚ ਮਿਲਦਾ ਹੈ। ਇਹ ਖਿਆਲ ਹੈ ਕਿ ਪ੍ਰਾਚੀਨ ਸਮੇਂ ਵਿਚ ਇਹ ਇਕ ਪ੍ਰਸਿੱਧ ਨਦੀ ਸੀ। ਹੁਣ ਪਹਾੜੀ ਸੋਮੇ ਬੰਦ ਹੋਣ ਤੇ ਕੇਵਲ ਬਰਸਾਤੀ ਨਦੀ ਹੀ ਰਹਿ ਗਈ ਹੈ। ਇਸ ਨਦੀ ਤੇ ਕਈ ਪਵਿਤ੍ਰ ਅਸਥਾਨ ਹਨ ਜਿਥੇ ਹੁਣ ਕੇਵਲ ਤਾਲਾਬ ਹੀ ਰਹਿ ਗਏ ਹਨ। ਇਨ੍ਹਾਂ ਵਿਚ ਦੂਰ ਦੂਰ ਤੋਂ ਯਾਤ੍ਰੂ ਆ ਕੇ ਇਸ਼ਨਾਨ ਕਰਦੇ ਹਨ। ਇਸ ਨਦੀ ਤੇ ਪ੍ਰਸਿਧ ਪਵਿਤਰ ਅਸਥਾਨ ਇਹ ਹਨ। **ਥਾਨੇਸਰ (ਕੁਰੂਛੇਤਰ) ਰਾਮਰਾ, ਪਿੰਡਾਰਾ, ਅਤੇ ਪੇਹਵਾ।**

**ਮਾਰਕੰਡਾ ਨਦੀ**—ਨਾਹਨ ਦੀਆਂ ਪਹਾੜੀਆਂ ਤੋਂ ਨਿਕਲਦੀ ਹੈ। ਅੰਬਾਲਾ ਅਤੇ ਕਰਨਾਲ ਦੇ ਜ਼ਿਲਿਆਂ ਵਿਚ ਵਗਦੀ ਹੋਈ ਸਰਸਵਤੀ ਨਦੀ ਵਿਚ ਮਿਲ ਜਾਂਦੀ ਹੈ। ਇਸ ਦੇ ਲਾਗੇ ਦੀ ਭੂਮੀ ਵਿਚ ਗੰਨਾ ਬਹੁਤ ਮਿਠਾ ਹੁੰਦਾ ਹੈ। ਇਸ ਨਦੀ ਦਾ ਇਹ ਨਾਮ ਮਾਰਕੰਡਾ ਰਿਸ਼ੀ ਦੇ ਕਾਰਨ ਪਿਆ ਹੈ।

**ਬਰਸਾਤੀ ਨਦੀ ਨਾਲੇ**—ਐਸੇ ਨਾਲੇ ਅੰਬਾਲਾ,

ਹੁਸ਼ਿਆਰ ਪੁਰ ਕਾਂਗੜਾ ਅਤੇ ਗੁਰਦਾਸਪੁਰ ਦੇ ਜ਼ਿਲਿਆਂ ਵਿਚ ਬਹੁਤ ਹਨ। ਇਨ੍ਹਾਂ ਦਾ ਪਾਣੀ ਬੜੀ ਤੇਜ਼ੀ ਨਾਲ ਚਲਦਾ ਹੈ ਭੋਏਂ ਨੂੰ ਕਟਦਾ ਹੋਇਆ ਦਰਾੜਾਂ (ਖੱਡ) ਬਣਾ ਦੇਂਦਾ ਹੈ ਜਿਥੇ ਜੰਗਲ ਨਹੀਂ ਹਨ ਉਥੋਂ ਵੀ ਭੁਏਂ ਨੂੰ ਬਹੁਤ ਨੁਕਸਾਨ ਪਹੁੰਚਾਂਦਾ ਹੈ। ਗੁਰਦਾਸਪੁਰ ਵਿਚ ਢਕੀ ਹੁਸ਼ਿਆਰਪੁਰ ਵਿਚ ਚੋ ਅਤੇ ਅੰਬਾਲਾ ਵਿਚ ਸਰਸਾ ਮਸ਼ਹੂਰ ਹਨ। ਜੇ ਇਨ੍ਹਾਂ ਥਾਵਾਂ ਤੇ ਜਿਥੇ ਇਹ ਵਗਦੇ ਹਨ ਰੁਖ ਤੇ ਝਾੜੀਆਂ ਉਗਾ ਦਿਤੀਆਂ ਜਾਣ ਤਾਂ ਭੋਏਂ ਨੁਕਸਾਨ ਤੋਂ ਬਚ ਜਾਂਦੀ ਹੈ।

ਇਨ੍ਹਾਂ ਤੋਂ ਛੁਟ ਤਿੰਨ ਛੋਟੀ ਛੋਟੀ ਨਦੀਆਂ ਪੂਰਬੀ ਪੰਜਾਬ ਦੇ ਦਖਣੀ ਜ਼ਿਲੇ ਗੁੜਗਾਵਾਂ ਵਿਚ ਪਰਸਿਧ ਹਨ।

**ਨਾਹਬੀ, ਇੰਦੌਰੀ ਅਤੇ ਕੰਸਾਵਤੀ** ਇਹ ਨਦੀਆਂ ਅਲਵਰ ਅਤੇ ਜੇ ਪੁਰ ਵਲੋਂ ਜ਼ਿਲਾ ਗੁੜਗਾਵਾਂ ਵਿਚ ਆਉਂਦੀਆਂ ਹਨ ਅਤੇ ਰੋਹਤਕ ਜ਼ਿਲੇ ਦੀ ਝੱਜਰ ਤਹਸੀਲ ਵਿਚ ਹੁੰਦੀਆਂ ਹੋਈਆਂ ਦਿਲੀ ਪ੍ਰਾਂਤ ਦੀ ਝੀਲ ਨਜਫ਼ ਗੜ੍ਹ ਵਿਚ ਡਿਗਦੀਆਂ ਹਨ। ਉਥੋਂ ਇਕ ਨਾਲੇ ਰਾਹੀਂ ਇਨ੍ਹਾਂ ਦਾ ਪਾਣੀ ਜਮਨਾ ਨਦੀ ਵਿਚ ਸੁਟਿਆ ਗਿਆ ਹੈ। ਹੁਣ ਬਹੁਤ ਸਮੇਂ ਤੋਂ ਇਹ ਨਦੀਆਂ ਨਹੀਂ ਆਉਂਦੀਆਂ ਹਨ ਅਲਵਰ ਅਤੇ ਜੈ ਪੁਰ ਦੇ ਪ੍ਰਦੇਸ਼ਾਂ ਵਿਚ ਇਨ੍ਹਾਂ ਤੇ ਬੰਧ ਮਾਰ ਕੇ ਇਨ੍ਹਾਂ ਦੇ ਪਾਣੀ ਨਾਲ ਖੇਤੀ ਸਿੰਜਦੇ ਹਨ। ਜ਼ਿਆਦਾ ਵਰਖਾ ਹੋਣ ਤੇ ਬੰਧਾਂ ਦੇ ਟੁਟਣ ਤੇ ਇਹ ਨਦੀਆਂ ਚਲ ਪੈਂਦੀਆਂ ਹਨ। ਜਦ ਇਹ ਪਹਿਲਾਂ ਆਉਂਦੀਆਂ ਸਨ ਤਾਂ ਇਸ ਮਾਰੂਥਲ ਦੀਆਂ ਨੀਵੀਆਂ ਥਾਂਵਾਂ ਨੂੰ ਭਰ ਦੇਂਦੀਆਂ ਸਨ ਜਦੋਂ ਉਥੋਂ ਦਾ ਪਾਣੀ ਸੁਕ ਜਾਂਦਾ ਸੀ ਤਾਂ ਚੰਗੀ ਉਪਜ ਹੋ ਜਾਂਦੀ ਸੀ।

## ਪ੍ਰਸ਼ਨ

੧. ਪੂਰਬੀ ਪੰਜਾਬ ਵਿਚ ਕਿੰਨੇ ਪ੍ਰਕਾਰ ਦੀਆਂ ਨਦੀਆਂ ਮਿਲਦੀਆਂ ਹਨ ?

੨. ਮਸ਼ਹੂਰ ਸਮੁੰਦਰੀ ਨਦੀਆਂ ਦੇ ਨਾਮ ਲਵੋ ? ਇਨ੍ਹਾਂ ਦਾ ਵਰਨਨ ਕਰੋ ਅਤੇ ਇਨ੍ਹਾਂ ਦੇ ਕੰਢੇ ਤੇ ਕੇਹੜੇ ੨ ਪ੍ਰਸਿਧ ਨਗਰ ਹਨ ?

੩. ਪੂਰਬੀ ਪੰਜਾਬ ਦੀਆਂ ਨਦੀਆਂ ਦੇ ਕੀ ਲਾਭ ਹਨ ?

੪. ਨਦੀ ਦੇ ਕਿਤਨੇ ਭਾਗ ਹੁੰਦੇ ਹਨ ? ਇਨ੍ਹਾਂ ਦਾ ਵਰਣਨ ਨਕਸ਼ੇ ਦਵਾਰਾ ਕਰੋ ?

੫. ਸਥਲੀ (ਥੱਗੀ) ਨਦੀਆਂ ਦੇ ਨਾਮ ਲਵੋ ਅਤੇ ਇਨ੍ਹਾਂ ਦਾ ਹਾਲ ਲਿਖੋ ?

੬. ਬਰਸਾਤੀ ਨਦੀ ਨਾਲਿਆਂ ਤੋਂ ਭੁਏਂ ਦਾ ਕੀ ਹਾਨ ਹੁੰਦਾ ਹੈ ? ਇਸ ਹਾਨ ਨੂੰ ਕਿਵੇਂ ਰੋਕ ਸਕਦੇ ਹਾਂ ?

੭ ਪੂਰਬੀ ਪੰਜਾਬ ਦੇ ਨਕਸ਼ੇ ਵਿਚ ਨਦੀਆਂ ਖਿਚ ਕੇ ਵਿਖਾਓ ?

੮. ਨਦੀਆਂ ਕਿਵੇਂ ਬਣਦੀਆਂ ਹਨ ?

—o—

# ੬. ਦੁਆਬੇ

**ਦੁਆਬਾ**—ਉਸ ਧਰਤੀ ਦਾ ਨਾਮ ਹੈ ਜੋ ਐਸੀ ਦੋ ਨਦੀਆਂ ਦੇ ਵਿਚਾਲੇ ਹੋਵੇ ਜੋ ਆਪਸ ਵਿਚ ਮਿਲਦੀਆਂ ਹੋਣ ।

ਪੂਰਬੀ ਪੰਜਾਬ ਵਿਚ ਦੋ ਦੁਆਬੇ ਹਨ:—

(੧) ਦੁਆਬਾ ਬਾਰੀ ਦਾ ਉਤਰ ਪੂਰਬੀ ਭਾਗ (੨) ਦੁਅ ਬਿਸਤ ਜਾਲੰਧਰ ।

**ਦੁਆਬਾ ਬਾਰੀ**–ਦੁਆਬਾ ਬਾਰੀ ਬਿਆਸ ਨਦੀ ਅਤੇ ਰਾਵੀ ਨਦੀ ਦੇ ਵਿਚਾਲੇ ਦੀ ਧਰਤੀ ਦਾ ਨਾਉਂ ਹੈ। ਵਾਸਤਵ ਵਿੱਚ ਬਿਆਸ ਨਦੀ ਰਾਵੀ ਨਦੀ ਨਾਲ ਮਿਲਦੀ ਤਾਂ ਨਹੀਂ ਹੈ ਪਰੰਤੂ ਬਿਆਸ ਨਦੀ ਦਾ ਪਾਣੀ ਸਤਲੁਜ ਨਦੀ ਦਵਾਰਾ ਰਾਵੀ ਨਦੀ ਦੇ ਪਾਣੀ ਨਾਲ ਪੰਜਨਦ ਦੇ ਅਸਥਾਨ ਤੇ ਮਿਲ ਜਾਂਦਾ ਹੈ। ਇਸ ਦੁਆਬੇ ਵਿਚ ਦੋ ਪ੍ਰਕਾਰ ਦੀ ਭੂਮੀ ਹੈ। ਇਕ ਤਾਂ ਪਹਾੜੀ ਅਤੇ ਦੂਜੀ ਮੈਦਾਨੀ ਭਾਗ। ਮੈਦਾਨੀ ਭਾਗ ਵਿਚ ਅੰਮ੍ਰਿਤਸਰ ਦਾ ਜ਼ਿਲਾ ਅਤੇ ਗੁਰਦਾਸ ਪੁਰ ਦੇ ਜ਼ਿਲੇ ਦਾ ਮੈਦਾਨੀ ਭਾਗ ਸ਼ਾਮਿਲ ਹੈ। ਇਸ ਦੁਆਬੇ ਦੀ ਜ਼ਮੀਨ ਬਹੁਤ ਉਪਜਾਊ ਹੈ। ਮੈਦਾਨੀ ਭਾਗ ਨੂੰ **ਨਹਿਰ ਅਪਰ ਬਾਰੀ ਦੁਆਬ** ਸਿੰਚਦੀ ਹੈ। ਇਸ ਦੁਆਬੇ ਵਿਚ **ਜੋਗਿੰਦਰ ਨਗਰ** ਦਾ ਬਿਜਲੀ ਦਾ ਕਾਰਖਾਨਾ ਹੈ। ਇਸ ਦੁਆਬੇ ਵਿਚ ਕਣਕ, ਚਾਵਲ, ਕਪਾਹ, ਮਕਈ, ਗੰਨਾ ਅਤੇ ਤੇਲ ਵਾਲੇ ਬੀਜ ਤੇ ਦਾਲਾਂ ਪੈਦਾ ਹੁੰਦੀਆਂ ਹਨ। ਪਹਾੜੀ ਭਾਗ ਵਿਚ ਭੇਡਾਂ ਬਕਰੀਆਂ ਪਾਲੀਆਂ ਜਾਂਦੀਆਂ ਹਨ। ਉਨ੍ਹਾਂ ਤੋਂ ਉਨ ਪ੍ਰਾਪਤ ਹੁੰਦੀ ਹੈ। ਇਸ ਦੁਆਬੇ ਵਿਚ ਉੱਨ ਦਾ ਬੜਾ ਕਾਰਖਾਨਾ **ਧਾਰੀਵਾਲ** ਵਿਚ ਹੈ। ਜੰਗਲ ਵਿਚ ਲਕੜੀ ਬਹੁਤ ਮਿਲਦੀ ਹੈ। ਇਸ ਦੁਆਬੇ ਦੇ ਪ੍ਰਸਿਧ ਨਗਰ ਜੋ ਪੂਰਬੀ ਪੰਜਾਬ ਵਿਚ ਹਨ ਇਹ ਹਨ- **ਗੁਰਦਾਸ ਪੁਰ, ਅੰਮ੍ਰਿਤਸਰ, ਮਾਧੋ ਪੁਰ, ਪਠਾਨ-ਕੋਟ ਅਤੇ ਧਾਰੀਵਾਲ।**

**ਦੁਆਬਾ ਬਿਸਤ ਜਾਲੰਧਰ**– ਇਹ ਬਿਆਸ

ਨਦੀ ਅਤੇ ਸਤਲੁਜ ਨਦੀ ਦੇ ਵਿਚਾਲੀ ਭੂਮੀ ਦਾ ਨਾਮ ਹੈ। ਇਸ ਦਾ ਪਹਾੜੀ ਅਤੇ ਮੈਦਾਨੀ ਭਾਗ ਬਹੁਤ ਉਪਜਾਊ ਹੈ। ਇਹ ਬਹੁਤ ਪਰਸਿਧ ਦੁਆਬਾ ਹੈ। ਪੂਰਬੀ ਪੰਜਾਬ ਦੇ ਬੜੇ ੨ ਪ੍ਰਸਿਧ ਨਗਰ, ਦਸਤਕਾਰੀ ਅਤੇ ਕਲਾਂ ਮਸ਼ੀਨਾਂ ਦੇ ਕੇਂਦਰ ਇਸੇ ਹੀ ਦੁਆਬੇ ਵਿਚ ਹਨ। ਇਸ ਹਿਸੇ ਵਿਚ ਕਣਕ, ਚਾਵਲ ਛਨਾ ਕਪਾਸ ਗੰਨਾ ਤੇਲ ਵਾਲੇ ਬੀਜ ਅਤੇ ਦਾਲਾਂ ਪੈਦਾ ਹੁੰਦੀਆਂ ਹਨ। ਇਸ ਦੁਆਬੇ ਵਿਚ ਕਾਂਗੜੇ ਜ਼ਿਲੇ ਦਾ ਕੁਝ ਭਾਗ ਹੁਸ਼ਿਆਰ ਪੁਰ ਤੇ ਜਾਲੰਧਰ ਦੇ ਜ਼ਿਲੇ ਹਿਮਾਚਲ ਪ੍ਰਦੇਸ਼ ਦਾ ਕੁਝ ਹਿਸਾ ਅਤੇ ਕਪੂਰਥਲਾ ਰਾਜ ਸ਼ਾਮਿਲ ਹੈ। ਇਸ ਦੁਆਬੇ ਦੇ ਪ੍ਰਸਿਧ ਨਗਰ ਇਹ ਹਨ:-**ਜਾਲੰਧਰ, ਹੁਸ਼ਿਆਰ ਪੁਰ, ਫਲੌਰ, ਕਪੂਰਥਲਾ ਅਤੇ ਫਿਲਵਾੜਾ।**

ਸਾਧਾਰਨ ਬੋਲ ਚਾਲ ਵਿਚ ਪੂਰਬੀ ਪੰਜਾਬ ਦੀ ਭੂਮੀ ਦੇ ਇਹ ਨਾਮ ਹਨ—

**ਮਾਝਾ**—ਦੁਆਬਾ ਬਾਰੀ ਦੇ ਅੰਮ੍ਰਿਤਸਰ ਦੇ ਜ਼ਿਲੇ ਅਤੇ ਗੁਰਦਾਸਪੁਰ ਦੇ ਜ਼ਿਲੇ ਦੇ ਮੈਦਾਨੀ ਭਾਗ ਦਾ ਨਾਮ ਹੈ।

**ਦੁਆਬਾ**—ਦੁਆਬਾ ਬਿਸਤ ਜਾਲੰਧਰ ਦਾ ਸਾਧਾਰਣ ਨਾਮ ਦੁਆਬਾ ਹੈ।

**ਮਾਲਵਾ**—ਲੁਧਿਆਣਾ ਅਤੇ ਫ਼ੀਰੋਜ਼ਪੁਰ ਜ਼ਿਲਿਆਂ ਦੇ ਉਪਜਾਊ ਹਿਸੇ ਨੂੰ ਮਾਲਵਾ ਕਹਿੰਦੇ ਹਨ। ਇਸ ਵਿਚ ਨਾਭਾ ਅਤੇ ਪਟਿਆਲਾ ਰਾਜ ਦਾ ਪੱਛਮੀ ਭਾਗ ਤੇ ਫਰੀਦ ਕੋਟ ਸ਼ਾਮਿਲ ਹੈ।

**ਹਰਯਾਨਾ**—ਜ਼ਿਲਾ ਅੰਬਾਲਾ ਕਰਨਾਲ ਰੋਹਤਕ ਗੁੜਗਾਂਵਾਂ ਅਤੇ ਹਿਸਾਰ ਜ਼ਿਲਿਆਂ ਨੂੰ ਹਰਯਾਨਾ ਆਖਦੇ ਹਨ।

**ਬਾਗੜ**—ਹਿਸਾਰ ਗੁੜਗਾਂਵਾਂ ਅਤੇ ਫੀਰੋਜ਼ਪੁਰ ਦੇ ਰੇਤਲੇ ਹਿਸਿਆਂ ਨੂੰ ਬਾਗੜ ਆਖਦੇ ਹਨ।

ਸਤਲੁਜ ਨਦੀ ਅਤੇ ਜਮਨਾ ਨਦੀ ਦਾ ਵਿਚਾਲਾ ਭਾਗ ਦੁਆਬਾ ਨਹੀਂ ਹੈ ਕਿਉਂ ਜੋ ਇਨ੍ਹਾਂ ਨਦੀਆਂ ਦਾ ਪਾਣੀ ਆਪਸ ਵਿਚ ਨਹੀਂ ਮਿਲਦਾ।

## ਪ੍ਰਸ਼ਨ

੧. ਦੁਆਬਾ ਕਿਸਨੂੰ ਆਖਦੇ ਹਨ ?
੨. ਪੂਰਬੀ ਪੰਜਾਬ ਦੇ ਦੁਆਬਿਆਂ ਦਾ ਨਾਮ ਲਵੋ ਅਤੇ ਉਨ੍ਹਾਂ ਦਾ ਸੰਖੇਪ ਵਰਣਨ ਕਰੋ ?
੩. ਸਧਾਰਣ ਬੋਲ ਚਾਲ ਵਿਚ ਪੰਜਾਬ ਦੀ ਭੂਮੀ ਦੇ ਨਾਮ ਲਵੋ ?
੪. ਸਤਲੁਜ ਨਦੀ ਅਤੇ ਜਮਨਾ ਨਦੀ ਦੇ ਵਿਚਾਲੇ ਨੂੰ ਦੁਆਬਾ ਕਿਉਂ ਨਹੀਂ ਕਹਿੰਦੇ ?
੫. ਪੂਰਬੀ ਪੰਜਾਬ ਦੇ ਨਕਸ਼ੇ ਵਿਚ ਦੁਆਬੇ ਅਤੇ ਸਾਧਾਰਣ ਬੋਲ ਚਾਲ ਵਿਚ ਭੂਮੀ ਦੇ ਨਾਮ ਅਤੇ ਉਨ੍ਹਾਂ ਦੇ ਅਸਥਾਨ ਦਸੋ ?

—o—

# ੭. ਜਲ-ਪੌਣ ਅਤੇ ਵਰਖਾ

ਕਿਸੇ ਦੇਸ਼ ਪ੍ਰਾਂਤ ਅਥਵਾ ਭੂਮੀ ਦੇ ਟੁਕੜੇ ਦੀਆਂ ਰੁਤਾਂ ਦੀ ਅਦਲਾ ਬਦਲੀ, ਰੁਤਾਂ ਦੀ ਦਸ਼ਾ ਅਤੇ ਵਰਖਾ ਦੀ ਜ਼ਿਆਦਤੀ ਜਾਂ ਕਮੀ ਦੇ ਗਿਆਨ ਨੂੰ ਉਸ ਟੁਕੜੇ ਪ੍ਰਾਂਤ ਅਤੇ ਦੇਸ਼ ਦੀ ਜਲ-ਪੌਣ ਕਹਿੰਦੇ ਹਨ।

ਪੂਰਬੀ ਪੰਜਾਬ ਵਿਚ ਗਰਮੀ ਅਤੇ ਸਰਦੀ ਦੋਵੇਂ ਹੀ ਬਹੁਤ ਹੁੰਦੀਆਂ ਹਨ। ਗਰਮੀਆਂ ਵਿਚ ਗਰਮੀ ਬਹੁਤ ਹੁੰਦੀ ਹੈ ਅਤੇ ਸਰਦੀਆਂ ਵਿਚ ਸਰਦੀ ਜ਼ਿਆਦਾ ਹੁੰਦੀ ਹੈ। ਗਰਮੀ ਦੇ ਪਿਛਲੇ ਭਾਗ ਵਿਚ ਵਰਖਾ ਹੁੰਦੀ ਹੈ। ਇਸ ਰੁਤ ਨੂੰ ਬਰਸਾਤ ਕਹਿੰਦੇ ਹਨ। ਇਸ ਲਈ ਇਸ ਪ੍ਰਾਂਤ ਵਿਚ ਸਾਧਾਰਣ ਤਿੰਨ ਵੱਡੀਆਂ ਰੁਤਾਂ (ਮੌਸਮ) ਹਨ।

**ਗਰਮੀ**—ਮਾਰਚ, ਅਪਰੈਲ ਮਈ ਅਤੇ ਜੂਨ
(ਚੇਤਰ, ਵਿਸਾਖ ਜੇਠ ਅਤੇ ਹਾੜ)

**ਬਰਸਾਤ (ਵਰਖਾ ਰੁਤ)**—ਜੁਲਾਈ ਅਗਸਤ ਅਤੇ ਸਤੰਬਰ
(ਸਾਵਨ, ਭਾਦਰੋਂ, ਅਤੇ ਅਸੂ)

**ਸਰਦੀ (ਸਰਦ ਰੁਤ)**—ਅਕਤੂਬਰ, ਨਵੰਬਰ, ਦਸੰਬਰ ਜਨਵਰੀ ਅਤੇ ਫਰਵਰੀ
(ਕੱਤਕ, ਮਘਰ, ਪੋਹ, ਮਾਘ ਅਤੇ ਫਗਣ)

ਪ੍ਰਾਚੀਨ ਸਮੇਂ ਵਿਚ ਸਾਡੇ ਭਾਰਤ ਵਰਸ਼ ਵਿਚ ਵਰੇ ਨੂੰ

ਛੇ ਰੁਤਾਂ ਵਿਚ ਵੰਡਿਆ ਹੋਇਆ ਸੀ। **ਬਸੰਤ, ਗਰਮੀ, ਵਰਖਾ, ਸਰਦੀ, ਹੇਮੰਤ, (ਸਖਤ ਸਰਦੀ) ਅਤੇ ਪਤ ਝੜ।**

**੧. ਬਸੰਤ**—ਦੋ ਮਹੀਨੇ ਚੇਤਰ ਅਤੇ ਵਿਸਾਖ ਨੂੰ ਬਸੰਤ ਰੁਤ ਕਹਿੰਦੇ ਹਨ। ਇਸ ਰੁਤ ਵਿਚ ਨਾ ਜ਼ਿਆਦਾ ਸਰਦੀ ਪੈਂਦੀ ਹੈ ਨਾ ਜ਼ਿਆਦਾ ਗਰਮੀ ਹੁੰਦੀ ਹੈ। ਇਨ੍ਹਾਂ ਦਿਨਾਂ ਵਿਚ ਰੁਖਾਂ ਦੇ ਜਿਹੜੇ ਪੱਤੇ ਪਤਝੜ ਰੁਤ ਵਿਚ ਝੜ ਗਏ ਸਨ ਨਵੇਂ ਨਿਕਲ ਆਉਂਦੇ ਹਨ ਅਤੇ ਜ਼ਿਆਦਾ ਤਰ ਫੁਲ ਆਉਂਦੇ ਹਨ। ਇਹ ਬੜਾ ਸੁਹਾਵਨਾ ਸਮਾਂ ਹੁੰਦਾ ਹੈ।

**੨. ਗਰਮੀ**—ਦੋ ਮਹੀਨੇ ਜੇਠ ਅਤੇ ਹਾੜ ਜ਼ਿਆਦਾ ਗਰਮੀ ਦੇ ਹੁੰਦੇ ਹਨ।

**੩. ਵਰਖਾ**—ਸਾਵਣ ਅਤੇ ਭਾਦੋਂ ਦੇ ਮਹੀਨਿਆਂ ਨੂੰ ਆਖਦੇ ਹਨ। ਇਨ੍ਹਾਂ ਮਹੀਨਿਆਂ ਵਿਚ ਵਰਖਾ ਹੁੰਦੀ ਹੈ।

**੪. ਸਰਦੀ**—ਅਸੂ ਅਤੇ ਕਤਕ ਦੇ ਮਹੀਨਿਆਂ ਨੂੰ ਕਹਿੰਦੇ ਹਨ। ਇਨ੍ਹਾਂ ਮਹੀਨਿਆਂ ਵਿਚ ਮਲੇਰੀਆ ਬੁਖਾਰ ਆਦਿਕ ਰੋਗ ਵਧੀਕ ਹੁੰਦੇ ਹਨ। ਗਰਮੀ ਜਾਂਦੀ ਹੈ ਅਤੇ ਸਰਦੀ ਆਉਂਦੀ ਹੈ।

**੫. ਹੇਮੰਤ**—ਸਖਤ ਸਰਦੀ ਨੂੰ ਆਖਦੇ ਹਨ। ਇਸ ਵਿਚ ਮਘਰ ਅਤੇ ਪੋਹ ਦੇ ਮਹੀਨੇ ਹੁੰਦੇ ਹਨ।

**੬. ਪਤਝੜ**—ਇਸ ਵਿਚ ਸਭ ਬੂਟਿਆਂ ਦੇ ਪੱਤੇ

ਝੜ ਜਾਂਦੇ ਹਨ। ਇਸ ਵਿਚ ਮਾਘ ਅਤੇ ਫਗਣ ਦੋ ਮਹੀਨੇ ਹੁੰਦੇ ਹਨ। ਸਰਦੀ ਜਾਂਦੀ ਹੋਈ ਪ੍ਰਤੀਤ ਹੁੰਦੀ ਹੈ ਅਤੇ ਗਰਮੀ ਆਉਂਦੀ ਹੋਈ ਲਗਦੀ ਹੈ।

**ਜਲ-ਪੌਣ**—ਦੇ ਵਿਚਾਰ ਨਾਲ ਪੂਰਬੀ ਪੰਜਾਬ ਦੇ ਚਾਰ ਭਾਗ ਹਨ:-

**੧. ਪਹਾੜੀ ਭਾਗ ੨. ਪਹਾੜ ਦੀ ਤਲਹਟੀ ਦਾ ਭਾਗ ੩. ਵਿਚਲਾ ਮੈਦਾਨ ਅਤੇ ੪. ਪੱਛਮੀ ਦਖਣੀ ਖੁਸ਼ਕ ਮੈਦਾਨ।**

**੧. ਪਹਾੜੀ ਭਾਗ**—ਇਥੇ ਪਰਬਤ ਬਹੁਤ ਉਚੇ ਹਨ। ਇਨ੍ਹਾਂ ਦੀਆਂ ਚੋਟੀਆਂ ਬਰਫ ਨਾਲ ਢਕੀਆਂ ਰਹਿੰਦੀਆਂ ਹਨ ਇਸ ਲਈ ਸਰਦੀ ਬਹੁਤ ਜ਼ਿਆਦਾ ਹੁੰਦੀ ਹੈ। ਗਰਮੀ ਘਟ ਹੁੰਦੀ ਹੈ। ਗਰਮੀ ਦੀ ਰੁਤ ਮਨਮੋਹਣੀ ਹੁੰਦੀ ਹੈ। ਇਸ ਲਈ ਬਹੁਤ ਸਾਰੇ ਲੋਕ ਮੈਦਾਨ ਦੀ ਸਖਤ ਗਰਮੀ ਤੋਂ ਬਚ ਕੇ ਪਹਾੜੀ ਅਸਥਾਨਾਂ ਤੇ ਆ ਜਾਂਦੇ ਹਨ। ਇਹ ਪ੍ਰਸਿਧ ਅਸਥਾਨ ਅਰੋਗਤਾ ਦਾਇਕ ਕਹਿਲਾਉਂਦੇ ਹਨ ਇਨ੍ਹਾਂ ਦੇ ਨਾਮ ਇਹ ਹਨ—**ਸ਼ਿਮਲਾ, ਸਪਾਟੂ, ਕਸੌਲੀ, ਧਰਮਪੁਰ, ਕਾਂਗੜਾ, ਕੁੱਲੂ, ਧਰਮਸਾਲਾ, ਪਾਲਮ ਪੁਰ ਅਤੇ ਡਲਹੌਜ਼ੀ।**

**ਵਰਖਾ**-ਇਸ ਭਾਗ ਵਿਚ ਵਰਖਾ ਜ਼ਿਆਦਾ ਹੁੰਦੀ ਹੈ। ਸ਼ਿਮਲਾ ਵਿਚ ਵਾਰਸ਼ਕ ਵਰਖਾ ੭੦ ਇੰਚ ਹੈ, ਕਾਂਗੜੇ ਵਿਚ

੧੧੫ ਇੰਚ ਅਤੇ ਧਰਮਸਾਲਾ ਵਿਚ ੧੧੬ ਇੰਚ। ਇਸ ਭਾਗ ਵਿਚ ਪੂਰਬੀ ਪੰਜਾਬ ਪ੍ਰਾਂਤ ਦੇ ਸ਼ਿਮਲਾ ਅਤੇ ਕਾਂਗੜਾ ਦੇ ਜ਼ਿਲੇ ਸ਼ਾਮਲ ਹਨ। ਇਸ ਭਾਗ ਵਿਚ ਹਿਮਾਚਲ ਪ੍ਰਦੇਸ਼ ਵੀ ਸ਼ਾਮਿਲ ਹੈ। ਇਹ ਪੂਰਬੀ ਪੰਜਾਬ ਦਾ ਵਧੀਕ ਵਰਖਾ ਵਾਲਾ ਭਾਗ ਕਹਿਲਾਉਂਦਾ ਹੈ।

**ਪਹਾੜ ਦੀ ਤਲਹਟੀ ਦਾ ਹਿਸਾ**–ਸਰਦੀਆਂ ਵਿਚ ਬਹੁਤ ਸਰਦੀ ਹੁੰਦੀ ਹੈ ਪਰੰਤੂ ਪਹਾੜਾਂ ਤੋਂ ਘਟ। ਗਰਮੀਆਂ ਵਿਚ ਗਰਮੀ ਬਹੁਤ ਨਹੀਂ ਹੁੰਦੀ ਪਰੰਤੂ ਵਰਖਾ ਦੇ ਵਧੀਕ ਹੋਣ ਨਾਲ ਵਾਯੂ ਬਹੁਤ ਗਿੱਲੀ ਰਹਿੰਦੀ ਹੈ ਇਸ ਲਈ ਗਰਮੀਆਂ ਵਿਚ ਜਲ-ਪੌਣ ਗਰਮ ਅਤੇ ਗਿੱਲੀ ਹੈ।

**ਵਰਖਾ**–ਇਸ ਭਾਗ ਵਿਚ ਗਰਮੀਆਂ ਵਿਚ ਵਰਖਾ ਬਹੁਤ ਹੁੰਦੀ ਹੈ ਪਰੰਤੂ ਪਹਾੜ ਤੋਂ ਘਟ। ਵਾਰਸਕ ਵਰਖਾ ੩੦ ਇੰਚ ਤੋਂ ੩੬ ਇੰਚ ਤਕ ਹੈ। ਸਰਦੀਆਂ ਵਿਚ ਵਰਖਾ ਘਟ ਹੁੰਦੀ ਹੈ। ਕੇਵਲ ਵਰਖਾ ਨਾਲ ਹੀ ਖੇਤੀ ਬਾੜੀ ਦਾ ਕੰਮ ਚਲਦਾ ਹੈ ਕਿਉਂ ਜੋ ਪਹਾੜਾਂ ਦਾ ਪਾਣੀ ਵੀ ਵਗ ਕੇ ਨਦੀ ਨਾਲਿਆਂ ਦੇ ਰੂਪ ਵਿਚ ਇਸ ਭਾਗ ਵਿਚ ਆ ਜਾਂਦਾ ਹੈ। ਖੂਹ ਵੀ ਸਹਾਇਕ ਹੁੰਦੇ ਹਨ। ਇਸ ਭਾਗ ਵਿਚ **ਅੰਬਾਲਾ, ਹੁਸ਼ਿਆਰ ਪੁਰ, ਗੁਰਦਾਸ ਪੁਰ** ਦੇ ਜ਼ਿਲੇ ਸ਼ਾਮਲ ਹਨ।

**੩. ਵਿਚਾਲਾ ਮੈਦਾਨੀ ਭਾਗ**–ਸਰਦੀਆਂ ਵਿਚ ਵਧੀਕ ਸਰਦੀ ਅਤੇ ਗਰਮੀਆਂ ਵਿਚ ਵਧੀਕ ਗਰਮੀ ਹੁੰਦੀ ਹੈ।

**ਵਰਖਾ**–ਗਰਮੀਆਂ ਵਿਚ ਕਾਫੀ ਵਰਖਾ ਹੋ ਜਾਂਦੀ ਹੈ। ਕੇਵਲ ਵਰਖਾ ਦੇ ਪਾਣੀ ਨਾਲ ਹੀ ਖੇਤੀ ਬਾੜੀ ਦਾ

ਕੰਮ ਨਹੀਂ ਚਲਦਾ। ਖੇਤੀ ਬਾੜੀ ਦੇ ਕੰਮ ਲਈ ਨਹਿਰਾਂ ਅਤੇ ਖੂਹਾਂ ਦੀ ਲੋੜ ਪੈਂਦੀ ਹੈ। ਵਾਰਸ਼ਕ ਵਰਖਾ ੨੦ ਇੰਚ ਤੋਂ ੩੦ ਇੰਚ ਤਕ ਹੁੰਦੀ ਹੈ। ਇਸ ਭਾਗ ਵਿਚ ਅੰਮ੍ਰਿਤਸਰ, ਜਾਲੰਧਰ, ਲੁਧਿਆਣਾ, ਕਰਨਾਲ ਦੇ ਪੂਰੇ ਜ਼ਿਲੇ ਅਤੇ ਰੋਹਤਕ, ਗੁੜਗਾਵਾਂ, ਹਿਸਾਰ ਅਤੇ ਫੀਰੋਜ਼ਪੁਰ ਦੇ ਜ਼ਿਲਿਆਂ ਦਾ ਕੁਝ ਹਿਸਾ ਸ਼ਾਮਿਲ ਹੈ। ਪਟਿਆਲਾ ਅਤੇ ਪੂਰਬੀ ਪੰਜਾਬ ਸਟੇਟਸ ਯੂਨੀਅਨ ਦਾ ਬਹੁਤਾ ਭਾਗ ਇਸੇ ਵਿਚ ਹੀ ਹੈ।

**੪. ਪਛਮੀ ਦੱਖਣੀ ਖੁਸ਼ਕ ਭਾਗ**-ਇਸ ਭਾਗ ਵਿਚ ਸਰਦੀਆਂ ਵਿਚ ਬਹੁਤ ਸਰਦੀ ਅਤੇ ਗਰਮੀਆਂ ਵਿਚ ਬਹੁਤ ਗਰਮੀ ਹੁੰਦੀ ਹੈ। ਗਰਮੀਆਂ ਵਿਚ ਲੂਆਂ ਚਲਦੀਆਂ ਹਨ ਅਤੇ ਆਂਧੀਆਂ ਆਉਂਦੀਆਂ ਹਨ।

**ਵਰਖਾ**-ਵਰਖਾ ਰੁਤ ਵਿਚ ਵਰਖਾ ਵੀ ਘਟ ਹੁੰਦੀ ਹੈ। ਵਾਰਸਕ ਵਰਖਾ ੧੦ ਤੋਂ ੨੦ ਇੰਚ ਤਕ ਹੈ। ਕੁਝ ਹਿਸਾ ਜੋ ਰਾਜਪੂਤਾਨੇ ਦੇ ਮਾਰੂ ਥਲ ਨਾਲ ਲਗਦਾ ਹੈ ੧੦ ਇੰਚ ਤੋਂ ਵੀ ਘਟ ਵਰਖਾ ਹੁੰਦੀ ਹੈ। ਸਰਦੀ ਵਿਚ ਵੀ ਵਰਖਾ ਘਟ ਹੁੰਦੀ ਹੈ।

ਇਹ ਭਾਗ ਖੁਸ਼ਕ ਅਤੇ ਰੇਤਲਾ ਹੈ। ਖੇਤੀ ਬਾੜੀ ਘਟ ਹੁੰਦੀ ਹੈ। ਇਸ ਭਾਗ ਵਿਚ ਰੋਹਤਕ ਜ਼ਿਲੇ ਦੀ ਝਜਰ ਤਹਿਸੀਲ, ਗੁੜਗਾਂਵਾਂ ਜ਼ਿਲੇ ਦੀ ਰੀਵਾੜੀ ਤਹਿਸੀਲ ਅਤੇ ਹਿਸਾਰ ਅਤੇ ਫੀਰੋਜ਼ਪੁਰ ਜ਼ਿਲੇ ਦਾ ਜ਼ਿਆਦਾ ਹਿਸਾ ਸ਼ਾਮਲ ਹੈ।

## ਪ੍ਰਾਂਤ ਵਿਚ ਵਧੀਕ ਗਰਮੀ ਹੋਣ ਦੇ ਕਾਰਨ

੧. ਗਰਮੀਆਂ ਵਿਚ ਸੂਰਜ ਸਿਧਾ ਸਿਰ ਤੇ ਚਮਕਦਾ ਹੈ। ਇਸ ਦੀਆਂ ਕਿਰਨਾਂ ਵਿਚ ਤਪਤ ਵਧੀਕ ਹੁੰਦੀ ਹੈ।

੨. ਪੂਰਬੀ ਪੰਜਾਬ ਸਮੁੰਦਰ ਤੋਂ ਦੂਰ ਹੈ। ਸਮੁੰਦਰ ਦੀਆਂ

ਠੰਡੀਆਂ ਪੌਣਾਂ ਜੋ ਗਰਮੀ ਨੂੰ ਘਟ ਕਰਦੀਆਂ ਹਨ। ਇਥੇ ਤਕ ਨਹੀਂ ਪੁਜਦੀਆਂ ਅਤੇ ਉਨ੍ਹਾਂ ਦਾ ਅਸਰ ਨਹੀਂ ਹੁੰਦਾ।

੩. ਮੌਨਸੂਨ ਪੌਣਾਂ ਤੋਂ ਵੀ ਇਸ ਪ੍ਰਾਂਤ ਦਾ ਬਹੁਤ ਭਾਗ ਦੂਰ ਹੈ ਇਸ ਲਈ ਗਰਮੀ ਵਧੀਕ ਹੈ।

੪. ਸਾਡੇ ਪ੍ਰਾਂਤ ਦੀ ਹਦ ਰਾਜਪੂਤਾਨਾ ਦੇ ਮਾਰੂ ਥਲ ਨਾਲ ਮਿਲਦੀ ਹੈ। ਇਸ ਲਈ ਰਾਜਪੂਤਾਨੇ ਦੀਆਂ ਗਰਮ ਲੂਆਂ ਦਾ ਅਸਰ ਪ੍ਰਾਂਤ ਦੇ ਕਾਫੀ ਹਿਸੇ ਤੇ ਪੈਂਦਾ ਹੈ ਅਤੇ ਗਰਮੀ ਵਧੀਕ ਹੋ ਜਾਂਦੀ ਹੈ।

## ਸਰਦੀਆਂ ਵਿਚ ਬਹੁਤ ਸਰਦੀ ਹੋਣ ਦੇ ਕਾਰਨ

੧. ਸਰਦੀਆਂ ਵਿਚ ਸੂਰਜ ਦਖਣ ਵੱਲ ਝੁਕਿਆ ਹੁੰਦਾ ਹੈ ਇਸਦੀਆਂ ਕਿਰਨਾਂ ਤਿਰਛੀਆਂ ਪੈਂਦੀਆਂ ਹਨ ਅਤੇ ਉਨ੍ਹਾਂ ਵਿਚ ਗਰਮੀ ਘਟ ਹੁੰਦੀ ਹੈ।

੨. ਇਹ ਪ੍ਰਾਂਤ ਸਮੁੰਦਰ ਤੋਂ ਦੂਰ ਹੈ ਇਸ ਲਈ ਸਮੁੰਦਰੀ ਪੌਣਾਂ ਦਾ ਅਸਰ ਨਹੀਂ ਹੈ ਜੇਹੜੀਆਂ ਕਿ ਸਰਦੀ ਨੂੰ ਘਟ ਕਰਦੀਆਂ ਹਨ।

੩. ਉੱਤਰੀ ਪਰਬਤੀ ਪੌਣਾਂ ਮੈਦਾਨੀ ਭਾਗ ਨੂੰ ਸਰਦੀ ਵਿਚ ਵਧੀਕ ਠੰਡਾ ਕਰ ਦੇਂਦੀਆਂ ਹਨ।

੪. ਸਰਦੀਆਂ ਵਿਚ ਵਰਖਾ ਘਟ ਹੁੰਦੀ ਹੈ ਇਸ ਲਈ ਵੀ ਖੁਸ਼ਕ ਹੋਣ ਦੇ ਕਾਰਨ ਸਰਦੀ ਵਧੀਕ ਹੋ ਜਾਂਦੀ ਹੈ।

## ਗਰਮੀ ਵਿਚ ਵਰਖਾ ਹੋਣ ਦੇ ਕਾਰਨ–

ਕੀ ਤੁਸੀਂ ਕਦੇ ਸੋਚਿਆ ਹੈ ਕਿ ਵਰਖਾ ਕਿਉਂ ਹੁੰਦੀ ਹੈ। ਵਰਖਾ ਦਾ ਪਾਣੀ ਕਿਥੋਂ ਅਤੇ ਕਿਵੇਂ ਆਉਂਦਾ ਹੈ। ਇਕ ਸ਼ੀਸ਼ੇ ਦੇ ਗਲਾਸ ਵਿਚ ਬਰਫ ਪਾ ਕੇ ਰਖੋ। ਥੋੜੀ ਦੇਰ ਪਿਛੋਂ ਗਲਾਸ ਦੀ ਬਾਹਰਲੀ ਤਲ ਤੇ ਨਿਕੀਆਂ ਨਿਕੀਆਂ ਪਾਣੀ

ਦੀਆਂ ਬੂੰਦਾਂ ਦਿਖਾਈ ਦੇਣਗੀਆਂ। ਜੇ ਭਾਜੀ ਦੀ ਦੇਗਚੀ ਦੇ ਢਕਣ ਤੇ ਜਦੋਂ ਉਹ ਉਬਲ ਰਹੀ ਹੋਵੇ ਥੋੜਾ ਜਿਹਾ ਪਾਣੀ ਪਾਓ ਤਾਂ ਤੁਸੀਂ ਵੇਖੋਗੇ ਕਿ ਦੇਗਚੀ ਦੇ ਢਕਣ ਹੇਠਾਂ ਪਾਣੀ ਦੀਆਂ ਬੂੰਦਾਂ ਲਗ ਜਾਣਗੀਆਂ। ਉਹ ਬੂੰਦਾਂ ਕਿਥੋਂ ਆ ਗਈਆਂ ? ਦੇਗਚੀ ਵਿਚ ਜਦੋਂ ਪਾਣੀ ਉਬਲਿਆ ਤਾਂ ਪਾਣੀ ਦੀ ਭਾਪ ਬਣੀ ਅਤੇ ਜਦੋਂ ਇਹ ਭਾਪ ਠੰਡੇ ਢਕਨ ਨਾਲ ਟਕਰਾਈ, ਤਾਂ ਭਾਪ ਦਾ ਪਾਣੀ ਬਣ ਗਿਆ। ਇਸੇ ਪ੍ਰਕਾਰ ਹਵਾ ਵਿਚ ਜੋ ਪਾਣੀ ਦੇ ਕਣ ਭਾਪ ਦੇ ਰੂਪ ਵਿਚ ਸਨ ਉਹ ਜਦੋਂ ਬਰਫ ਵਾਲੇ ਗਲਾਸ ਨਾਲ ਟਕਰਾਏ ਤਾਂ ਠੰਡਕ ਪਾ ਕੇ ਪਾਣੀ ਦੇ ਰੂਪ ਵਿਚ ਗਲਾਸ ਦੀ ਬਾਹਰਲੀ ਤਲ ਪੁਰ ਲਗ ਗਏ। ਹਵਾ ਵਿਚ ਪਾਣੀ ਭਾਪ ਦੇ ਰੂਪ ਵਿਚ ਕਿਥੋਂ ਆਇਆ ? ਤੁਸੀਂ ਜਾਣਦੇ ਹੋ ਕਿ ਗਿੱਲਾ ਕਪੜਾ ਹਵਾ ਅਤੇ ਧੁਪ ਲਗਣ ਤੇ ਸੁਕ ਜਾਂਦਾ ਹੈ। ਇਸਦਾ ਮਤਲਬ ਇਹ ਹੈ ਕਿ ਕਪੜੇ ਦਾ ਪਾਣੀ ਧੁਪ ਦੀ ਗਰਮੀ ਨਾਲ ਭਾਪ ਬਣ ਕੇ ਹਵਾ ਵਿਚ ਮਿਲ ਗਿਆ। ਇਸੇ ਤਰ੍ਹਾਂ ਪਾਣੀ ਭਾਪ ਬਣ ਕੇ ਵਾਯੂ ਵਿਚ ਮਿਲਦਾ ਰਹਿੰਦਾ ਹੈ, ਤਾਂ ਇਹ ਭਾਪ ਪਾਣੀ ਬਣ ਜਾਂਦਾ ਹੈ।

ਸਮੁੰਦਰ ਵਿਚ ਤਾਂ ਪਾਣੀ ਸੈਂਕੜੇ ਮੀਲਾਂ ਤਕ ਫੈਲਿਆ ਹੋਇਆ ਹੈ। ਇਸ ਪਾਣੀ ਦਾ ਥੋੜਾ ਹਿਸਾ ਸੂਰਜ ਦੀ ਗਰਮੀ ਨਾਲ ਹੌਲੀ ਹੌਲੀ ਭਾਪ ਬਣਦਾ ਰਹਿੰਦਾ ਹੈ, ਅਤੇ ਹਵਾ ਵਿਚ ਮਿਲਦਾ ਰਹਿੰਦਾ ਹੈ। ਇਸ ਹਵਾ ਵਿਚ ਪਾਣੀ ਦੇ ਕਣ ਭਾਪ ਦੇ ਰੂਪ ਵਿਚ ਬਹੁਤ ਹੋ ਜਾਂਦੇ ਹਨ। ਇਹੋ ਹੀ ਹਾਲ ਸਾਡੇ ਦੇਸ਼ ਦੇ 'ਹਿੰਦ ਸਾਗਰ' ਅਤੇ 'ਅਰਬ ਸਾਗਰ' ਤੇ ਹੁੰਦੀ ਰਹਿੰਦੀ ਹੈ। ਅਤੇ ਜਦੋਂ ਗਰਮੀਆਂ ਵਿਚ ਦੇਸ਼ ਤੇ ਪ੍ਰਾਂਤ ਦੀ ਹਵਾ ਚੰਗੀ ਗਰਮ ਹੋ ਕੇ ਹੌਲੀ ਹੋ ਜਾਂਦੀ ਹੈ


ਨਕਸ਼ਾ ਹਿੰਦੁਸਤਾਨ
(ਪੂਰਬੀ ਪੰਜਾਬ ਗਰਮੀ ਦੀ ਵਰਖਾ)
ਕਸ਼ਮੀਰ
ਤਿੱਬਤ ਦੇਸ਼
ਹਿਮਾਲੀਆ ਪਰਬਤ
ਬਿੰਧੀਆ ਚਲ ਪਰਬਤ
ਸਤਪੁੜਾ ਪਰਬਤ
ਅਰਬ ਸਾਗਰ
ਖਾੜੀ ਬੰਗਾਲ
ਹਿੰਦ ਮਹਾਂ ਸਾਗਰ

ਤੇ ਰੇਲ ਕੇ ਉਪਰ ਉਠਦੀ ਹੈ ਅਤੇ ਉਸਦੀ ਥਾਂ ਭਰਨ ਲਈ ਹਿੰਦ ਮਹਾਂ ਸਾਗਰ (ਖਾੜੀ ਬੰਗਾਲ) ਅਤੇ ਅਰਬ ਸਾਗਰ ਤੋਂ ਪਾਣੀ ਦੇ ਕਣਾਂ ਨਾਲ ਲਦੀ ਹੋਈ ਹਵਾਵਾਂ ਜਿਨ੍ਹਾਂ ਨੂੰ **ਮੌਨਸੂਨ ਪੌਣਾਂ** ਕਹਿੰਦੇ ਹਨ, ਧਰਤੀ ਵਲ ਚਲਦੀਆਂ ਹਨ। ਜਦੋਂ ਇਹ ਪੌਣਾਂ ਹਿਮਾਲੀਆ ਪਰਬਤ ਨਾਲ ਟਕਰਾਂਦੀਆਂ ਹਨ, ਤਾਂ ਇਨ੍ਹਾਂ ਹਵਾਵਾਂ ਵਿਚ ਭਾਪ ਦੇ ਰੂਪ ਵਿਚ ਮਿਲੇ ਹੋਏ ਪਾਣੀ ਦੇ ਕਣ ਠੰਡਕ ਪਾ ਕੇ ਪਾਣੀ ਬਣ ਕੇ ਵਰਖਾ ਕਰ ਦੇਂਦੇ ਹਨ। ਇਹੀ ਪਾਣੀ ਦੇ ਕਣ ਸੂਖਮ ਰੂਪ ਵਿਚ ਬੱਦਲ ਬਣ ਹਵਾ ਵਿਚ ਤਰਦੇ ਫਿਰਦੇ ਹਨ।

**ਪੂਰਬੀ ਪੰਜਾਬ ਵਿਚ ਵਰਖਾ**—ਖਾੜੀ ਬੰਗਾਲ ਤੋਂ ਮੌਨਸੂਨ ਪੌਣਾਂ ਗਰਮੀਆਂ ਵਿਚ ਧਰਤੀ ਵਲ ਚਲਦੀਆਂ ਹਨ ਅਤੇ ਹਿਮਾਲੀਆ ਪਰਬਤ ਨਾਲ ਟਕਰਾਂਦੀਆਂ ਹਨ। ਉਨ੍ਹਾਂ ਦਾ ਕੁਝ ਹਿਸਾ ਪਛਮ ਵਲ ਚਲਦਾ ਹੋਇਆ ਅਤੇ ਵਰਖਾ ਕਰਦਾ ਹੋਇਆ ਪੂਰਬੀ ਪੰਜਾਬ ਤਕ ਆਉਂਦਾ ਹੈ। ਪਰੰਤੂ ਇਥੇ ਤਕ ਪਹੁੰਚਦੇ ੨ ਇਨ੍ਹਾਂ ਦੀ ਤੇਜ਼ੀ ਘਟ ਜਾਂਦੀ ਹੈ। ਉਸੇ ਸਮੇਂ ਅਰਬ ਸਾਗਰ ਤੋਂ ਮੌਨਸੂਨ ਪੌਣਾਂ ਧਰਤੀ ਵਲ ਚਲਦੀਆਂ ਹਨ ਅਤੇ ਰਾਜਪੁਤਾਨੇ ਦੇ ਉਪਰੋਂ ਹੁੰਦੀਆਂ ਹੋਈਆਂ ਪੂਰਬੀ ਪੰਜਾਬ ਵਿਚ ਹਿਮਾਲੀਆ ਨਾਲ ਟਕਰਾਂਦੀਆਂ ਹਨ। ਇਥੇ ਦੋਵੇਂ ਮੌਨਸੂਨ ਹਵਾਵਾਂ ਮਿਲ ਜਾਂਦੀਆਂ ਹਨ। ਪੂਰਬੀ ਪੰਜਾਬ ਦੇ ਪਰਬਤਾਂ ਤੇ ਚੰਗੀ ਵਰਖਾ ਕਰਦੀਆਂ ਹਨ ਕੁਝ ਹਿਸਾ ਟਕਰਾ ਕੇ ਵਾਪਸ ਹੁੰਦਾ ਹੈ ਅਤੇ ਮੈਦਾਨੀ ਭਾਗ ਵਿਚ ਵਰਖਾ ਕਰਦਾ ਹੈ। ਪਰੰਤੂ ਦਖਣ ਪਛਮੀ ਖੁਸ਼ਕ ਮੈਦਾਨ ਤਕ ਪਹੁੰਚਦੇ ੨ ਇਨ੍ਹਾਂ ਵਿਚ ਪਾਣੀ ਘਟ ਰਹਿ ਜਾਂਦਾ ਹੈ।

ਪਹਾੜੀ ਹਿਸੇ ਤੇ ਵਰਖਾ ਬਹੁਤ ਹੁੰਦੀ ਹੈ। ਪਹਾੜ ਦੀ

ਤਲਹਟੀ ਦੇ ਮੈਦਾਨ ਤੇ ਉਸ ਤੋਂ ਘਟ, ਵਿਚਾਲੇ ਮੈਦਾਨ ਤੇ ਉਸ ਤੋਂ ਘਟ ਅਤੇ ਦਖਣ ਪਛਮੀ ਮੈਦਾਨ ਤੇ ਬਹੁਤ ਘਟ। ਚੇਤੇ ਰਹੇ ਕਿ ਕੁਝ ਵਰਖਾ ਬੰਗਾਲ ਦੀ ਖਾੜੀ ਵਾਲੀ ਮੌਨਸੂਨ ਤੋਂ ਇਸ ਪ੍ਰਾਂਤ ਵਿਚ ਹੁੰਦੀ ਹੈ ਪਰੰਤੂ ਬਾਹਲੀ ਵਰਖਾ ਇਸ ਪ੍ਰਾਂਤ ਵਿਚ ਅਰਬ ਸਾਗਰ ਦੀਆਂ ਪੌਣਾਂ ਹੀ ਕਰਦੀਆਂ ਹਨ।

**ਸਰਦੀ ਵਿਚ ਵਰਖਾ**—ਹਵਾ ਵਿਚ ਭਾਪ ਰੂਪੀ ਪਾਣੀ ਦੇ ਕਣ ਕੁਝ ਬਚੇ ਰਹਿੰਦੇ ਹਨ ਜੋ ਸਰਦੀ ਵਿਚ ਠੰਡਕ ਪਾ ਕੇ ਬਰਸ ਜਾਂਦੇ ਹਨ। ਖਾੜੀ ਫਾਰਿਸ ਤੋਂ ਚਕਰਵਤ ਪੌਣਾਂ ਉਠਦੀਆਂ ਹਨ ਜੋ ਹਿੰਦੂਕੁਸ਼ ਪਰਬਤ ਨਾਲ ਟਕਰਾ ਕੇ ਪੰਜਾਬ ਵਲ ਮੁੜ ਜਾਂਦੀਆਂ ਹਨ ਅਤੇ ਇਥੇ ਠੰਡਕ ਪਾ ਕੇ ਬਰਸ ਜਾਂਦੀਆਂ ਹਨ।

**ਵਰਖਾ ਦਾ ਮਾਪ**—ਜ਼ਿਮੀਂਦਾਰ ਲੋਕ ਆਖਿਆ ਕਰਦੇ ਹਨ ਕਿ ੪ ਉਂਗਲ ਵਰਖਾ ਹੋਈ—ਕਿਆਰੀ ਭਰ ਵਰਖਾ ਹੋਈ। ਇਸ ਦਾ ਮਤਲਬ ਇਹ ਹੈ ਕਿ ਕਿਆਰੀ ਭਰ ਗਈ, ਪਰੰਤੂ ਇਹ ਠੀਕ ਜਾਂਚ ਨਹੀਂ ਹੈ। ਕਿਉਂਕਿ ਕਿਆਰੀ ਵਿਚ ਕੁਝ ਪਾਣੀ ਭੂਮੀ ਚੂਸ ਲਵੇਗੀ, ਕੁਝ ਪਾਣੀ ਸੂਰਜ ਦੀ ਤਪਤ ਨਾਲ ਹਵਾ ਵਿਚ ਮਿਲ ਜਾਏਗਾ, ਕੁਝ ਪਾਣੀ ਕਿਆਰੀ ਵਿਚ ਬਾਹਰ ਤੋਂ ਆ ਜਾਏਗਾ ਜਾਂ ਕਿਆਰੀ ਤੋਂ ਬਾਹਰ ਨਿਕਲ ਜਾਏਗਾ। ਇਸ ਲਈ ਵਰਖਾ ਦੀ ਜਾਂਚ



ਕਰਨ ਲਈ ਇਕ ਯੰਤਰ ਬਣਾਇਆ ਗਿਆ ਹੈ। ਜਿਸ ਦੀ ਸ਼ਕਲ ਇਥੇ ਦਿਤੀ ਜਾਂਦੀ ਹੈ ਇਹ ਇਕ ਬਕਸ ਹੁੰਦਾ ਹੈ ਜਿਸ ਵਿਚ ਦਰਜੇ ਵਾਲੀ ਇਕ ਬੋਤਲ ਹੁੰਦੀ ਹੈ ਅਤੇ ਬੋਤਲ ਉਪਰ

ਇਕ ਕੀਫ ਹੁੰਦੀ ਹੈ। ਕੀਫ ਅਤੇ ਬੋਤਲ ਠੀਕ ਮਾਪ ਦੇ ਅਨੁਸਾਰ ਬਣਾਏ ਜਾਂਦੇ ਹਨ। ਕੀਫ ਤੇ ਵਰਖਾ ਦੀਆਂ ਬੂੰਦਾਂ ਪੈਂਦੀਆਂ ਹਨ ਅਤੇ ਵਰਖਾ ਦਾ ਪਾਣੀ ਬੋਤਲ ਵਿਚ ਜਾਂਦਾ ਹੈ। ਜਦ ਇਕ ਇੰਚ ਵਰਖਾ ਹੋਵੇ ਤਾਂ ਬੋਤਲ ਵਿਚ ਇਕ ਇੰਚ ਪਾਣੀ ਖੜ੍ਹਾ ਹੋ ਜਾਂਦਾ ਹੈ। ਇਸ ਪ੍ਰਕਾਰ ਹਰ ਇਕ ਅਸਥਾਨ ਦੀ ਵਰਖਾ ਦੀ ਮਾਪ ਕੀਤੀ ਜਾਂਦੀ ਹੈ।

ਚੇਤੇ ਰਹੇ ਇਕ ਇੰਚ ਵਰਖਾ ਤੋਂ ਮੁਰਾਦ ਇਹ ਹੈ ਕਿ ਜਿਤਨੀ ਥਾਂ ਤੇ ਵਰਖਾ ਹੋਈ ਹੈ, ਜਦੋਂ ਉਸ ਾਰੀ ਥਾਂ ਪੁਰ ਵਰਸਿਆ ਹੋਇਆ ਪਾਣੀ ਨਾ ਤੇ ਵਗ ਕੇ ਜਾਏ ਨਾ ਭੂਮੀ ਚੂਸੇ, ਨਾ ਉਸ ਵਿਚ ਇਧਰ ਉਧਰ ਤੋਂ ਆ ਕੇ ਪਾਣੀ ਮਿਲੇ ਅਤੇ ਨਾ ਹੀ ਭਾਪ ਬਣ ਕੇ ਉਡੇ ਤਾਂ ਉਸ ਪਾਣੀ ਦੀ ਡੂੰਘਾਈ ਇਕ ਇੰਚ ਹੋਵੇਗੀ।

## (੮) ਜਲ ਸਿੰਚਣ ਦੇ ਸਾਧਨ

ਪੂਰਬੀ ਪੰਜਾਬ ਦੇ ਲੋਕਾਂ ਦਾ ਨਿਰਬਾਹ ਜ਼ਿਆਦਾ ਤਰ ਖੇਤੀ ਬਾੜੀ ਤੇ ਹੈ। ਖੇਤੀ ਲਈ ਜਲ ਚਾਹੀਏ। ਇਸ ਲਈ ਜਲ ਸਿੰਚਣ ਦੇ ਸਾਧਨਾਂ ਦਾ ਜਾਣਨਾ ਜ਼ਰੂਰੀ ਹੈ। ਜਲ ਸਿੰਚਣ ਦੇ ਸਾਧਨ ਵੀ ਇਲਾਕੇ ਦੀ ਜਲ ਪੌਣ ਅਤੇ ਭੂਮੀ ਦੀ ਦਸ਼ਾ ਦੇ ਅਨੁਸਾਰ ਹੁੰਦੇ ਹਨ। ਜੇਹੀ ਲੋੜ ਹੁੰਦੀ ਹੈ ਸਾਧਨ ਵੀ ਤੈਸੇ ਹੀ ਹੋਣਗੇ।

**ਪਹਾੜੀ ਭਾਗ** ਵਿਚ ਵਰਖਾ ਬਹੁਤ ਹੁੰਦੀ ਹੈ। ਵਰਖਾ ਰੁਤ ਦੇ ਪਿਛੋਂ ਨਦੀ ਨਾਲਿਆਂ ਅਤੇ ਝਰਨਿਆਂ ਵਿਚ ਜਲ ਚਲਦਾ ਰਹਿੰਦਾ ਹੈ ਇਸ ਲਈ ਜੇਹੜੀ ਥੋੜੀ ਜੇਹੀ ਭੁਏਂ ਖੇਤੀ ਬਾੜੀ ਦੇ ਯਗ ਹੁੰਦੀ ਹੈ, ਉਸ ਲਈ ਵਰਖਾ ਦਾ ਜਲ ਬਹੁਤ ਹੁੰਦਾ ਹੈ, ਅਤੇ ਦੂਜੇ ਸਾਧਨਾਂ ਦੀ ਲੋੜ ਨਹੀਂ ਪੈਂਦੀ।

**ਪਹਾੜ ਦੀ ਤਲਹਟੀ ਦੇ ਭਾਗ**—ਇਸ ਭਾਗ ਵਿਚ ਵੀ ਵਰਖਾ ਜ਼ਿਆਦਾ ਹੋ ਜਾਂਦੀ ਹੈ। ਕੁਝ ਨਦੀ ਨਾਲੇ ਅਤੇ ਝਰਨੇ ਵੀ ਪਹਾੜਾਂ ਤੋਂ ਉਤਰ ਕੇ ਚਲਦੇ ਰਹਿੰਦੇ ਹਨ। ਇਨ੍ਹਾਂ ਨਾਲ ਖੇਤਾਂ ਨੂੰ ਸਿੰਚ ਲੈਂਦੇ ਹਨ। ਜਿਥੇ ਭੂਮੀ ਇਨ੍ਹਾਂ ਨਾਲਿਆਂ ਤੋਂ ਉੱਚੀ ਹੁੰਦੀ ਹੈ, ਉਥੇ ਬੰਧ ਬਣਾ ਕੇ ਪਾਣੀ ਨੂੰ ਨਦੀ ਨਾਲਿਆਂ ਵਿਚ ਖੜਾ ਕਰ ਲੈਂਦੇ ਹਨ, ਅਤੇ ਕੰਢਿਆਂ ਤੇ ਹਰਟ ਲਗਾ ਕੇ ਖੇਤੀ ਨੂੰ ਇਸ ਜਲ ਨਾਲ ਸਿੰਚ ਲੈਂਦੇ ਹਨ। ਕਈ ਥਾਵਾਂ ਵਿਚ ਵਰਖਾ ਰੁਤ ਵਿਚ ਹੜ੍ਹ ਆ ਜਾਂਦਾ ਹੈ ਅਤੇ ਪਾਣੀ ਦੂਰ ਦੂਰ ਤਕ ਫੈਲ ਜਾਂਦਾ ਹੈ। ਪਾਣੀ ਦੇ ਉਤਰ ਜਾਣ ਤੇ ਵੀ ਭੂਮੀ ਵਿਚ ਇਤਨੀ ਨਮੀ ਹੁੰਦੀ ਹੈ ਕਿ ਸਾਰੇ ਸਾਲ ਲਈ ਹੀ ਫਿਰ ਜਲ ਦੀ ਲੋੜ ਨਹੀਂ ਰਹਿੰਦੀ। ਹੋਰ ਖੂਹਾਂ ਤੇ ਹਰਟ ਲਾ ਕੇ ਵੀ ਕੰਮ ਲੈ ਲੈਂਦੇ ਹਨ। ਪਾਣੀ ਭੂਮੀ ਦੇ ਨੇੜੇ ਹੀ ਹੁੰਦਾ ਹੈ ਅਤੇ ਹਰਟ ਚੰਗੀ ਤਰ੍ਹਾਂ ਕੰਮ ਦੇਂਦਾ ਹੈ। ਅੰਬਾਲਾ, ਹੁਸ਼ਿਆਰ ਪੁਰ ਅਤੇ ਗੁਰਦਾਸ ਪੁਰ ਵਿਚ ਹਰਟ ਬਹੁਤ ਲਗ ਗਏ ਹਨ। ਇਹ ਭਾਗ ਬਹੁਤ ਉਪਜਾਊ ਹੈ, ਕਿਉਂ ਜੋ ਖੇਤੀ ਨੂੰ ਜਲ ਦਾ ਘਾਟਾ ਨਹੀਂ ਰਹਿੰਦਾ।

**ਪੂਰਬੀ ਪੰਜਾਬ ਦਾ ਬੜਾ ਮੈਦਾਨ**—ਇਹ ਭਾਗ ਪਹਾੜਾਂ ਤੋਂ ਦੂਰ ਹੈ, ਵਰਖਾ ਵੀ ਘਾਸੀ ਹੋ ਜਾਂਦੀ ਹੈ। ਪਰੰਤੂ ਕੇਵਲ ਵਰਖਾ ਨਾਲ ਖੇਤੀ ਦਾ ਕੰਮ ਸਾਰਾ ਸਾਲ ਨਹੀਂ ਚਲਦਾ। ਪਹਾੜਾਂ ਦੇ ਛੋਟੇ ਨਦੀ ਨਾਲੇ ਵੀ ਇਥੇ ਤਕ ਨਹੀਂ ਪਹੁੰਚਦੇ ਹਨ। ਖੂਹਾਂ ਤੋਂ ਕੰਮ ਲੈਂਦੇ ਹਨ ਪਰ ਖੂਹਾਂ ਨਾਲ ਥੋੜੀ ਭੋਏਂ ਸਿੰਚੀ ਜਾਂਦੀ ਹੈ ਅਤੇ ਉਹ ਵੀ ਔਕੜ ਨਾਲ। ਵਡੀਆਂ ਨਦੀਆਂ ਵਗਦੀਆਂ ਤਾਂ ਹਨ ਪਰ ਉਹ ਆਸ ਪਾਸ

ਦੀ ਭੇਦੋਂ ਤੋਂ ਨੀਵੀਆਂ ਹੁੰਦੀਆਂ ਹਨ ਅਤੇ ਨਾਲੇ ਪੁਟਣ ਤੇ ਉਨ੍ਹਾਂ ਵਿਚ ਪਾਣੀ ਨਹੀ ਚੜ੍ਹਦਾ। ਛੋਟੇ ਬੰਧ ਕੰਮ ਨਹੀਂ ਦੇ ਸਕਦੇ। ਇਸ ਲਈ ਐਸਾ ਸਾਧਨ ਸੋਚਣਾ ਪਿਆ ਜਿਸ ਨਾਲ ਨਦੀਆਂ ਦਾ ਪਾਣੀ ਮਿਲ ਜਾਵੇ ਅਤੇ ਸੌਖੀ ਤਰ੍ਹਾਂ ਬਹੁਤ ਸਾਰੀ ਭੂਮੀ ਸਿੰਚੀ ਜਾ ਸਕੇ। ਇਹ ਸਾਧਨ ਨਹਿਰਾਂ ਕਢਣਾ ਹੈ ਚੇਤੇ ਰਹੇ ਕਿ ਨਹਿਰਾਂ ਨਦੀਆਂ ਤੋਂ ਦੂਰ ਦੀ ਭੂਮੀ ਨੂੰ ਸਿੰਚੀ ਲਈ ਬਹੁਤ ਯੋਗ ਹਨ। ਨਦੀ ਦੇ ਆਲੇ ਦੁਆਲੇ ਦੀ ਭੂਮੀ (ਜਿਸ ਨੂੰ ਖਾਦਰ ਕਹਿੰਦੇ ਹਨ) ਨੂੰ ਤਾਂ ਵਧੀਕ ਪਾਣੀ ਦੀ ਲੋੜ ਨਹੀਂ ਹੁੰਦੀ ਕਿਉਂ ਜੋ ਉਸ ਨੂੰ ਵਰਖਾ ਰੁਤ ਵਿਚ ਨਦੀ ਦੇ ਹੜ੍ਹ ਆਵਣ ਤੇ ਪਾਣੀ ਮਿਲ ਜਾਂਦਾ ਹੈ। ਪਾਣੀ ਵੀ ਭੂਮੀ ਦੇ ਪਾਸ ਹੁੰਦਾ ਹੈ। ਲੋਕ ਕਚੇ ਖੂਹ ਲਾ ਕੇ ਉਨ੍ਹਾਂ ਤੇ ਢੀਂਗਲੀਆਂ ਲਾ ਕੇ ਪਾਣੀ ਲੈ ਲੈਂਦੇ ਹਨ। ਇਸ ਮੈਦਾਨ ਦੀਆਂ ਨਦੀਆਂ ਤੋਂ ਦੂਰ ਦੀ ਭੂਮੀ ਨੂੰ ਜਲ ਦੇਣ ਲਈ, ਜੇਹਾ ਕਿ ਪਹਿਲੇ ਵਰਨਨ ਕੀਤਾ ਗਿਆ ਹੈ, ਨਹਿਰਾਂ ਵੀ ਪੁਟੀਆਂ ਗਈਆਂ ਹਨ। ਸਾਡੇ ਪ੍ਰਾਂਤ ਵਿਚ ਤਿੰਨ ਪ੍ਰਕਾਰ ਦੀਆਂ ਨਹਿਰਾਂ ਹਨ।

ਇਕ ਉਹ ਜੇਹੜੀਆਂ ਸਾਰਾ ਸਾਲ ਚਲਦੀਆਂ ਰਹਿੰਦੀਆਂ ਹਨ। ਦੂਜੀ ਉਹ ਜੇਹੜੀਆਂ ਗਰਮੀ ਅਤੇ ਵਰਖਾ ਰੁਤ ਵਿਚ ਜਦੋਂ ਕਿ ਬਰਫ ਦਾ ਪਿਘਲਿਆ ਹੋਇਆ ਅਥਵਾ ਵਰਖਾ ਦਾ ਜਲ ਨਦੀਆਂ ਵਿਚ ਕਾਫੀ ਹੁੰਦਾ ਹੈ ਚਲਦੀਆਂ ਹਨ। ਤੀਜੀ ਉਹ ਜੋ ਕੇਵਲ ਵਰਖਾ ਰੁਤ ਦੇ ਜਲ ਦੇ ਆਧਾਰ ਤੇ ਹੀ ਸਿੰਚਣ ਦੇ ਯੋਗ ਹੋ ਸਕਦੀਆਂ ਹਨ।

## ਸਾਰਾ ਸਾਲ ਚਲਣ ਵਾਲੀਆਂ ਨਹਿਰਾਂ—

ਇਹ ਨਹਿਰਾਂ ਗਿਣਤੀ ਵਿਚ ਚਾਰ ਹਨ। (੧) ਨਹਿਰ ਅਪਰ ਬਾਰੀ ਦੁਆਬ। (੨) ਨਹਿਰ ਸਰਹੰਦ। (੩) ਨਹਿਰ ਜਮਨਾ ਪੱਛਮੀ। (੪) ਨਹਿਰ ਗੰਗ।

## ੧. ਨਹਿਰ ਅਪਰ ਬਾਰੀ ਦੁਆਬ–

ਇਹ ਨਹਿਰ ਰਾਵੀ ਨਦੀ ਤੋਂ ਮਾਧੋ ਪੁਰ (ਜ਼ਿਲਾ ਗੁਰਦਾਸ ਪੁਰ) ਦੇ ਮੁਕਾਮ ਤੋਂ ਕਢੀ ਗਈ ਹੈ। ਇਸ ਤੋਂ ਪੂਰਬੀ ਪੰਜਾਬ ਦੇ ਜ਼ਿਲਾ ਗੁਰਦਾਸ ਪੁਰ ਅਤੇ ਜ਼ਿਲਾ ਅੰਮ੍ਰਿਤਸਰ ਦੀ ਭੂਮੀ ਨੂੰ ਸਿੰਚਿਆ ਜਾਂਦਾ ਹੈ। ਅੰਮ੍ਰਿਤਸਰ ਤੋਂ ਅਗੇ ਇਹ ਨਹਿਰ ਪਛਮੀ ਪੰਜਾਬ ਦੇ ਇਲਾਕੇ ਜ਼ਿਲਾ ਲਾਹੌਰ ਨੂੰ ਜਲ ਦੇਂਦੀ ਹੈ।

**੨. ਨਹਿਰ ਸਰਹੰਦ**–ਇਹ ਨਹਿਰ ਸਤਲੁਜ ਨਦੀ ਤੋਂ ਰੋਪੜ (ਜ਼ਿਲਾ ਅੰਬਾਲਾ) ਦੇ ਅਸਥਾਨ ਤੋਂ ਕਢੀ ਗਈ ਹੈ। ਇਸ ਦੇ ਜਲ ਤੋਂ ਜ਼ਿਲਾ ਲੁਧਿਆਣਾ, ਜ਼ਿਲਾ ਫੀਰੋਜ਼ ਪੁਰ ਅਤੇ ਪਟਿਆਲਾ ਤੇ ਪੂਰਬੀ ਪੰਜਾਬ ਸਟੇਟਸ ਯੂਨੀਅਨ ਦੇ ਉਤਰੀ ਭਾਗ ਨੂੰ ਸਿੰਚਿਆ ਜਾਂਦਾ ਹੈ। ਜਿਸ ਵਿਚ ਪਟਿਆਲਾ, ਨਾਭਾ,ਫਰੀਦਕੋਟ ਅਤੇ ਮਾਲੇਰ ਕੋਟਲਾ ਸ਼ਾਮਿਲ ਹਨ।

**੩. ਜਮਨਾ ਦੀ ਪੱਛਮੀ ਨਹਿਰ**–ਜਮਨਾ ਨਦੀ ਤੋਂ ਤਾਜੇਵਾਲਾ (ਜ਼ਿਲਾ ਅੰਬਾਲਾ) ਦੇ ਅਸਥਾਨ ਤੋਂ ਕਢੀ ਗਈ ਹੈ। ਅਤੇ ਕਰਨਾਲ, ਰੋਹਤਕ, ਹਿਸਾਰ, ਦੇਹਲੀ ਪ੍ਰਾਂਤ ਅਤੇ ਪਟਿਆਲਾ ਤੇ ਪੂਰਬੀ ਪੰਜਾਬ ਸਟੇਟਸ ਯੂਨੀਅਨ ਦੇ ਦਖਣੀ ਭਾਗ ਨੂੰ ਜਿਸ ਵਿਚ ਨਰਵਾਨਾ, ਜੀਂਦ ਹੈ ਜਲ ਦੇਂਦੀ ਹੈ।

**੪. ਨਹਿਰ ਗੰਗ**–ਸਤਲੁਜ ਨਦੀ ਦੇ ਖੱਬੇ ਕੰਢੇ ਤੋਂ ਫੀਰੋਜ਼ ਪੁਰ ਬੰਧ ਤੋਂ ਕਢੀ ਗਈ ਹੈ। ਇਹ ਬੀਕਾਨੇਰ ਰਾਜ ਨੂੰ ਪਾਣੀ ਦੇਂਦੀ ਹੈ।

ਨੋਟ:-੧. ਨਦੀ ਤੋਂ ਨਹਿਰ ਕਢ ਕੇ ਜਲ ਸਿੰਚਨ ਕਿਵੇਂ ਕੀਤਾ ਜਾਂਦਾ ਹੈ। ਇਸ ਦਾ ਇਕ ਚਿਤਰ ਪੰਨਾ ੫੨ ਤੇ ਦਿਤਾ ਗਿਆ ਹੈ। ਉਸ ਨੂੰ ਵੇਖ ਕੇ ਆਪਣੇ ਆਪ ਨੂੰ ਜਾਣੂ ਕਰੋ।

੨. ਨਹਿਰਾਂ ਦੇ ਦਿਤੇ ਹੋਏ ਨਕਸ਼ੇ ਵਿਚ 'ਨਹਿਰਾਂ ਦੀਆਂ ਸ਼ਾਖਾਂ ਵੀ ਦਿਤੀਆਂ ਗਈਆਂ ਹਨ ਉਨ੍ਹਾਂ ਨੂੰ ਧਿਆਨ ਨਾਲ ਵੇਖੋ ਤੇ ਯਾਦ ਕਰੋ।

## ਨਹਿਰਾਂ ਦੀਆਂ ਇਕ ਫਸਲੀ ਸ਼ਾਖਾਂ

**੧. ਹਰਯਾਨਾ ਸ਼ਾਖ**—ਇਹ ਨਹਿਰ ਜਮਨਾ ਦੀ ਪਛਮੀ ਨਹਿਰ ਦੀ ਇਕ ਸ਼ਾਖ ਭਾਲੋਟ ਸਬ ਬ੍ਰਾਂਚ ਤੋਂ ਰੋਹਤਕ ਦੇ ਨੇੜੇ ਕਢੀ ਗਈ ਹੈ। ਇਹ ਰੋਹਤਕ ਜ਼ਿਲੇ ਦੀ ਝਜਰ ਤਹਿਸੀਲ ਦੇ ਖੁਸ਼ਕ ਇਲਾਕੇ ਨੂੰ ਪਾਣੀ ਦੇਂਦੀ ਹੈ। ਜੂਨ ਤੋਂ ਨਵੰਬਰ ਤਕ ਚਲਦੀ ਹੈ।

**੨. ਤੁਸ਼ਾਮ ਸ਼ਾਖ**—ਇਹ ਜਮਨਾ ਦੀ ਪਛਮੀ ਨਹਿਰ ਦੀ ਹਾਂਸੀ ਬ੍ਰਾਂਚ ਤੋਂ ਕਢੀ ਗਈ ਹੈ ਅਤੇ ਤੁਸ਼ਾਮ (ਜ਼ਿਲਾ ਹਿਸਾਰ) ਦੇ ਖ਼ੁਸ਼ਕ ਭਾਗ ਨੂੰ ਜੂਨ ਤੋਂ ਨਵੰਬਰ ਤਕ ਪਾਣੀ ਦੇਂਦੀ ਹੈ।

## ਬਰਸਾਤੀ ਨਹਿਰਾਂ

**੧. ਨਹਿਰ ਪੂਰਬੀ ਗਰੇ**—ਇਹ ਫੀਰੋਜ਼ਪੁਰ ਬੰਧ ਤੋਂ ਸਤਲੁਜ ਨਦੀ ਦੇ ਖੱਬੇ ਕੰਢੇ ਤੋਂ ਕਢੀ ਗਈ ਹੈ। ਇਹ ਨਿਕੀਆਂ ੨ ਨਹਿਰਾਂ ਗਿਣਤੀ ਵਿਚ ਬਾਰਾਂ ਹਨ। ਅਤੇ ਫੀਰੋਜ਼ਪੁਰ ਦੇ ਖੁਸ਼ਕ ਭਾਗ ਨੂੰ ਪਾਣੀ ਦੇਂਦੀਆਂ ਹਨ।

**ਦੱਖਣ ਪੱਛਮੀ ਖੁਸ਼ਕ ਮੈਦਾਨ**—ਪੂਰਬੀ ਪੰਜਾਬ ਦਾ ਵਿਚਾਲਾ ਮੈਦਾਨ ਬੜਾ ਲੰਬਾ ਚੌੜਾ ਭਾਗ ਹੈ। ਨਹਿਰਾਂ ਵੀ ਸਾਰੀ ਭੂਮੀ ਨੂੰ ਕਾਫੀ ਜਲ ਨਹੀਂ ਦੇ ਸਕਦੀਆਂ। ਇਸ ਤੋਂ ਛੁਟ **ਦੱਖਣ ਪੱਛਮੀ ਖੁਸ਼ਕ ਮੈਦਾਨ** ਵਿਚ ਖੇਤੀ ਨੂੰ ਵਰਖਾ ਦਾ ਜਲ ਬਹੁਤ ਘਟ ਮਿਲਦਾ ਹੈ। ਜਿਥੇ ਪਾਣੀ ਧਰਤੀ ਵਿਚ ਦੂਰ ਨਹੀਂ ਹੈ ਓਥੇ ਤਾਂ **ਚਰਸੇ** ਦਵਾਰਾ ਖੂਹਾਂ ਵਿਚੋਂ ਪਾਣੀ ਕੱਢਦੇ ਹਨ। ਜੋ ਬਹੁਤ ਥੋੜੀ ਭੂਮੀ ਨੂੰ ਜਲ ਦੇਂਦਾ ਹੈ। ਇਸ ਲਈ ਜਲ ਦੇ ਘਾਟੇ ਨੂੰ ਪੂਰਾ ਕਰਨ ਲਈ ਅਤੇ ਦਖਣ ਪਛਮੀ ਖੁਸ਼ਕ ਇਲਾਕੇ ਦੀ ਬੰਜਰ ਜ਼ਮੀਨ ਜਿਥੇ ਖੇਤੀ ਨਹੀਂ ਹੋ ਸਕਦੀ ਨੂੰ ਪਾਣੀ ਦੇਣ ਲਈ ਸਤਲੁਜ ਨਦੀ ਦੇ ਉਪਰ ਦੇ ਪਹਾੜੀ ਭਾਗ ਤੇ **ਭਾਕੜਾ ਦੇ ਅਸਥਾਨ** ਤੇ ਇਕ ਬੰਧ ਬੰਨ੍ਹਿਆ ਜਾ ਰਿਹਾ ਹੈ।

**ਭਾਕੜਾ ਡੈਮ ਪ੍ਰਾਜੈਕਟ**—ਵਰਖਾ ਰੁਤ ਵਿਚ ਸਤਲੁਜ ਨਦੀ ਵਿਚ ਹੜ ਆ ਜਾਂਦਾ ਹੈ ਅਤੇ ਬਹੁਤ ਸਾਰਾ ਜਲ ਸਮੁੰਦਰ ਵਿਚ ਚਲਾ ਜਾਂਦਾ ਹੈ। ਇਸ ਵਾਧੂ ਜਲ ਨੂੰ ਕੰਮ ਵਿਚ ਲਿਆਉਣ ਲਈ **ਭਾਕੜਾ**(ਬਿਲਾਸ ਪੁਰ ਰਾਜ) ਦੇ ਅਸਥਾਨ ਤੇ ਇਕ ਬੰਧ ਬੰਨ੍ਹਿਆ ਜਾ ਰਿਹਾ ਹੈ। ਜਿਥੇ ਸਤਲੁਜ ਨਦੀ ਦੋ ਵੱਡੇ ਪਹਾੜਾਂ ਦੇ ਵਿਚਾਲੇ ਵਗਦੀ ਹੈ। ਇਸ ਘਾਟੀ ਦੇ ਮੂੰਹ ਨੂੰ ਸੀਮਿੰਟ ਅਤੇ ਲੋਹੇ ਦੀ ਉਚੀ ਦੀਵਾਰ ਦਵਾਰਾ ਬੰਦ ਕਰ ਦਿਤਾ ਜਾਏਗਾ। ਇਸ ਕਾਰਨ ਨਦੀ ਦਾ ਪਾਣੀ ਇਕ ਝੀਲ ਦੀ ਨਿਆਈ ਪਹਾੜਾਂ ਦੇ ਵਿਚਾਲੇ ਖੜਾ ਹੋ ਜਾਏਗਾ। ਬੰਧ ਦੀ ਉਚਾਈ ੬੫੦ ਫੁਟ ਦੇ ਲਗ ਪਗ

ਹੋਵੇਗੀ। ਇਸ ਝੀਲ ਤੋਂ ਲੋੜ ਅਨੁਸਾਰ ਨਦੀ ਦਾ ਪਾਣੀ ਗਿਰਾ ਕੇ ਨਹਿਰਾਂ ਵਿਚ ਲੈਜਾ ਕੇ ਭੂਮੀ ਨੂੰ ਸਿੰਚਿਆ ਜਾਏਗਾ ਇਹ ਨਹਿਰਾਂ ਵੀ ਸਾਰਾ ਸਾਲ ਕੰਮ ਦੇਣਗੀਆਂ।

ਇਸ ਤੋਂ ਛੁਟ ਭਾਕੜਾ ਬੰਧ ਤੇ ਪਾਣੀ ਨੂੰ ਇਕ ਨਹਿਰ ਦਵਾਰਾ ੩੦੦ ਫੁਟ ਦੀ ਉਚਾਈ ਤੋਂ ਗਿਰਾਇਆ ਜਾਏਗਾ ਅਤੇ ਪਾਣੀ ਦੇ ਜ਼ੋਰ ਨਾਲ ਮਸ਼ੀਨਾਂ ਚਲਾ ਕੇ ਬਿਜਲੀ ਪੈਦਾ ਕੀਤੀ ਜਾਏਗੀ।

ਇਥੋਂ ਇਸ ਨਹਿਰ ਦੇ ਪਾਣੀ ਨੂੰ **ਨਾਂਗਲ** ਦੇ ਅਸਥਾਨ ਤਕ ਲੈ ਜਾਇਆ ਜਾਏਗਾ ਅਤੇ ਉਥੇ ਵੀ ਇਸ ਪਾਣੀ ਨੂੰ ਉਪਰੋਂ ਡੇਗ ਕੇ ਇਸ ਦੀ ਸ਼ਕਤੀ ਨਾਲ ਬਿਜਲੀ ਦਾ ਇਕ ਬੜਾ ਕਾਰਖਾਨਾ ਚਲੇਗਾ। ਇਹ **ਨਾਂਗਲ ਪ੍ਰਾਜੈਕਟ** ਦੇ ਨਾਮ ਤੋਂ ਪ੍ਰਸਿਧ ਹੋਵੇਗਾ।

ਇਸ ਦੇ ਪਿਛੋਂ ਇਸੇ ਹੀ ਪਾਣੀ ਤੋਂ ਇਕ ਹੋਰ ਬਿਜਲੀ ਦਾ ਕਾਰਖਾਨਾ **ਆਨੰਦ ਪੁਰ** ਤੋਂ ੬ ਮੀਲ ਦੀ ਦੂਰੀ ਤੇ ਚਲੇਗਾ ਅਤੇ ਜਦੋਂ ਲੋੜ ਹੋਈ ਤਾਂ ਬਿਜਲੀ ਦਾ ਚੌਥਾ ਕਾਰਖਾਨਾ **ਰੋਪੜ** ਦੇ ਅਸਥਾਨ ਤੇ ਬਣਾ ਦਿਤਾ ਜਾਵੇਗਾ।

ਇਨ੍ਹਾਂ ਕਾਰਖਾਨਿਆਂ ਦੀ ਬਿਜਲੀ ਦੀ ਤਾਕਤ ਨਾਲ ਪੂਰਬੀ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਵਿਚ ਕਈ ਪ੍ਰਕਾਰ ਦੇ ਵਡੇ ਵਡੇ ਕਾਰਖਾਨੇ ਚਲਣਗੇ। ਅਤੇ ਰੋਸ਼ਨੀ ਦਾ ਕੰਮ ਵੀ ਬਿਜਲੀ ਤੋਂ ਲਿਆ ਜਾਏਗਾ। ਬਿਜਲੀ ਦੀ ਤਾਕਤ ਨਾਲ ਖੇਤੀ ਲਈ ਖੂਹਾਂ ਵਿਚੋਂ ਪੰਪ ਲਗਾ ਕੇ ਮਸ਼ੀਨਾਂ ਨਾਲ ਜਲ ਕਢਿਆ ਜਾਏਗਾ। ਜਲ ਬਹੁਤ ਅਤੇ ਸੌਖਾ ਮਿਲ ਜਾਏਗਾ। ਐਸੇ ਖੂਹਾਂ ਨੂੰ **ਟਯੂਬ ਵੈਲਜ਼** ਕਹਿੰਦੇ ਹਨ। ਭਾਕੜਾ ਡੈਮ

ਪ੍ਰਜੈਕਟ ਤੋਂ ਇਹ ਪ੍ਰਾਂਤ ਮਾਲਾ ਮਾਲ ਹੋ ਜਾਏਗਾ।

ਇਸ ਬਧ ਤੋਂ ਨਹਿਰਾਂ ਨਿਕਲਣਗੀਆਂ। ਉਨ੍ਹਾਂ ਦਾ ਪਾਣੀ ਪਟਿਆਲਾ ਤੇ ਪੂਰਬੀ ਪੰਜਾਬ ਸਟੇਟਸ ਯੂਨੀਅਨ, ਫੀਰੋਜ਼ਪੁਰ, ਗੁੜਗਾਵਾਂ ਅਤੇ ਹਿਸਾਰ ਦੇ ਜ਼ਿਲੇ ਅਤੇ ਬੀਕਾਨੇਰ ਰਾਜ ਤਕ ਖੇਤੀਆਂ ਦੇ ਲਈ ਜਲ ਸਿੰਚਣ ਦਾ ਕੰਮ ਦੇਵੇਗਾ।

**ਬਿਆਸ ਦਾ ਪਾਣੀ ਘਰ**–ਇਕ ਵਿਚਾਰ ਹੈ ਕਿ ਬਿਆਸ ਨਦੀ ਦੇ ਪਾਣੀ ਨੂੰ ਰੋਕ ਕੇ ਇਕ ਤਾਲਾਬ ਦੇ ਰੂਪ ਵਿਚ ਇਕੱਠਾ ਕੀਤਾ ਜਾਏ ਅਤੇ ਛੋਟੇ ਛੋਟੇ ਨਾਲਿਆਂ ਦਵਾਰਾ ਇਸ ਪਾਣੀ ਨਾਲ ਆਸ ਪਾਸ ਦੀ ਭੂਮੀ ਸਿੰਚੀ ਜਾਏ।

ਤੁਸਾਂ ਜਲ ਸਿੰਚਣ ਦੇ ਦੋ ਪ੍ਰਕਾਰ ਦੇ ਉਪਾਓ ਪੜ੍ਹੇ ਹਨ। ਇਕ **ਵਰਖਾ** ਜਿਸ ਨੂੰ **ਕੁਦਰਤੀ** ਉਪਾਓ ਕਹਿੰਦੇ ਹਨ। ਅਤੇ ਦੂਜੇ ਉਹ ਉਪਾਓ ਜੋ ਮਨੁਖ ਨੇ ਆਪਣੀ ਅਕਲ ਨਾਲ ਬਣਾਏ। ਉਨ੍ਹਾਂ ਨੂੰ **ਬਨਾਵਟੀ** ਉਪਾਓ ਆਖਦੇ ਹਨ ਜੇਹਾ ਕਿ ਨਹਿਰਾਂ, ਖੂਹ ਆਦਿਕ।

## ਜਲ ਸਿੰਚਣ ਦੇ ਵਿਚਾਰ ਨਾਲ ਭੂਮੀ ਦੇ ਸਾਧਾਰਨ ਬੋਲ ਚਾਲ ਵਿਚ ਇਹ ਨਾਮ ਹਨ

**੧. ਨਹਿਰੀ**–ਜੇਹੜੀ ਭੂਮੀ ਜ਼ਿਆਦਾ ਤਰ ਨਹਿਰਾਂ ਨਾਲ ਸਿੰਚੀ ਜਾਏ।

**੨. ਖਾਦਰ**–ਨਦੀ ਦੇ ਆਲੇ ਦੁਆਲੇ ਦੀ ਭੂਮੀ ਨੂੰ ਖਾਦਰ ਆਖਦੇ ਹਨ ਇਹ ਭੂਮੀ ਨਦੀ ਦੇ ਹੜ੍ਹ, ਖੂਹਾਂ ਤੇ ਢੀਂਗਲੀ ਅਤੇ ਹਰਟ ਨਾਲ ਸਿੰਚੀ ਜਾਂਦੀ ਹੈ।

**੩. ਬਾਂਗਰ**-ਨਹਿਰ ਤੋਂ ਦੂਰ ਵਾਲੀ ਭੂਮੀ ਜੇਹੜੀ ਵਰਖਾ ਤੇ ਖੂਹ ਨਾਲ ਸਿੰਚੀ ਜਾਏ।

**੪. ਡਹਿਰੀ**-ਨੀਵੀਂ ਭੂਮੀ ਨੂੰ ਜਿਥੇ ਵਰਖਾ ਅਤੇ ਨਦੀ ਨਾਲਿਆਂ ਦਾ ਪਾਣੀ ਦੂਰ ਤਕ ਖੜਾ ਹੋ ਜਾਏ ਉਸ ਦੀ ਆਸ ਪਾਸ ਦੀ ਭੂਮੀ ਨੂੰ ਡਹਿਰੀ ਆਖਦੇ ਹਨ।

**੫. ਪਹਾੜੀ**-ਜੇਹੜੀ ਸੇਮਿਆ ਅਤੇ ਨਦੀ ਨਾਲਿਆਂ ਨਾਲ ਸਿੰਚੀ ਜਾਏ।

## ਪ੍ਰਸ਼ਨ

੧. ਪਹਾੜ ਦੀ ਤਲਹਟੀ ਦੇ ਭਾਗ ਵਿਚ ਜਲ ਸਿੰਚਣ ਦੇ ਕੀ ਕੀ ਸਾਧਨ ਹਨ ?
੨. ਪੂਰਬੀ ਪੰਜਾਬ ਵਿਚ ਕਿਨੇ ਪ੍ਰਕਾਰ ਦੀਆਂ ਨਹਿਰਾਂ ਹਨ, ਹਰ ਪ੍ਰਕਾਰ ਦੀਆਂ ਨਹਿਰਾਂ ਦੇ ਨਾਮ ਲਓ ਅਤੇ ਉਨ੍ਹਾਂ ਦਾ ਵਰਣਨ ਕਰੋ ?
੩. ਪੰਜਾਬ ਦੀ ਭੂਮੀ ਨਹਿਰਾਂ ਲਈ ਬਹੁਤ ਯੋਗ ਹੈ ਇਸ ਤੇ ਆਪਣੇ ਵਿਚਾਰ ਪਰਗਟ ਕਰੋ ?
੪. ਭਾਕੜਾ ਡੈਮ ਪ੍ਰਾਜੈਕਟ ਦੀ ਕਿਉਂ ਲੋੜ ਪਈ, ਉਸ ਦਾ ਵਰਣਨ ਕਰੋ ?
੫. ਬਿਜਲੀ ਦੀ ਤਾਕਤ ਜਲ ਸਿੰਚਣ ਲਈ ਖੇਤੀ ਦੇ ਕੰਮ ਕਿਵੇਂ ਆ ਸਕਦੀ ਹੈ ਇਸ ਤੇ ਆਪਣੇ ਵਿਚਾਰ ਪ੍ਰਗਟ ਕਰੋ ?
੬. ਜਲ ਸਿੰਚਣ ਦੇ ਵਿਚਾਰ ਨਾਲ ਭੂਮੀ ਦੇ ਸਾਧਾਰਣ ਬੋਲ ਚਾਲ ਵਾਲੇ ਨਾਮ ਦਸੋ ?

# ੬. ਪੈਦਾਵਾਰ

ਪੂਰਬੀ ਪੰਜਾਬ ਵਿਚ ਸਾਲ ਵਿਚ ਦੋ ਫਸਲਾਂ ਹੁੰਦੀਆਂ ਹਨ ਇਕ **ਹਾੜ੍ਹੀ** ਅਤੇ ਦੂਜੀ **ਸਾਵਨੀ**। ਖੇਤੀ ਬਾੜੀ ਦੀ ਪੈਦਾਵਾਰ ਭੀ ਪ੍ਰਾਂਤ ਦੀ ਧਰਾਤਲ ਦੀ ਹਾਲਤ ਅਤੇ ਜਲ-ਪੌਣ ਤੇ ਨਿਰਭਰ ਹੈ। ਜੇਹੀ ਧਰਾਤਲ ਹੋਵੇਗੀ ਤੇਹੀ ਪੈਦਾਵਾਰ ਹੋਵੇਗੀ। ਸਰਦੀਆਂ ਵਿਚ ਐਸੇ ਅਨਾਜ ਹੋਣਗੇ ਜਿਨ੍ਹਾਂ ਨੂੰ ਸਰਦੀ ਦੀ ਲੋੜ ਹੈ ਅਤੇ ਗਰਮੀਆਂ ਵਿਚ ਐਸੇ ਅਨਾਜ ਹੋਣਗੇ ਜਿਨ੍ਹਾਂ ਨੂੰ ਗਰਮੀ ਚਾਹੀਏ। ਇਨ੍ਹਾਂ ਵਿਚਾਰਾਂ ਦਾ ਧਿਆਨ ਰਖਦੇ ਹੋਏ ਪੈਦਾਂਵਾਰ ਨੂੰ ਸਮਝੋ।

**ਹਾੜ੍ਹੀ**-ਸਤੰਬਰ ਅਤੇ ਅਕਤੂਬਰ ਅਰਥਾਤ ਅਸੂ ਅਤੇ ਕੱਤਕ ਵਿਚ ਬੀਜੀ ਜਾਂਦੀ ਹੈ। ਅਤੇ ਅਪਰੈਲ ਮਈ ਅਰਥਾਤ ਚੇਤਰ ਅਤੇ ਵਿਸਾਖ ਵਿਚ ਕੱਟੀ ਜਾਂਦੀ ਹੈ। ਇਸ ਵਿਚ ਅਜਿਹੇ ਅਨਾਜ ਬੀਜੇ ਜਾਂਦੇ ਹਨ ਜਿਨ੍ਹਾਂ ਨੂੰ ਬੀਜਣ ਸਮੇਂ ਘਟ ਗਰਮੀ ਅਤੇ ਥੋੜੀ ਸਰਦੀ ਦੀ ਲੋੜ ਹੋਵੇ ਅਤੇ ਪਕਣ ਸਮੇਂ ਥੋੜੀ ਥੋੜੀ ਗਰਮੀ ਆ ਜਾ ਜਾਏ। ਬੀਜਨ ਤੋਂ ਪਹਿਲਾਂ ਥੋੜੀ ਵਰਖਾ ਹੋਵੇ ਅਤੇ ਵਿਚਾਲੇ ਵੀ ਥੋੜੀ ਵਰਖਾ ਹੋ ਜਾਏ। ਭੋਏ ਉਪਜਾਊ ਹੋਵੇ ਅਤੇ ਰੇਤ ਦਾ ਅੰਸ਼ ਵਧੀਕ ਨਾ ਹੋਵੇ। ਇਹ ਸਾਰੀਆਂ ਗੱਲਾਂ ਪੂਰਬੀ ਪੰਜਾਬ ਵਿਚ ਮਿਲ ਜਾਂਦੀਆਂ ਹਨ। ਇਸ ਫਸਲ ਦੇ ਅਨਾਜ ਇਹ ਹਨ। ਗਿਹੋਂ, (ਕਣਕ) ਜੌਂ, ਚਨਾ, ਸਰਸੋਂ, ਤੋਰੀਆ ਤੇਲ ਵਾਲੇ ਬੀਜ ਪੂਰਬੀ ਪੰਜਾਬ ਦੇ ਪਹਾੜ ਦੀ ਤਲਹਟੀ ਅਤੇ ਵਿਚਾਲੇ ਦੇ ਬੜੇ ਮੈਦਾਨ ਵਿਚ ਇਹ ਫਸਲਾਂ ਹੁੰਦੀਆਂ ਹਨ।


ਅਫ਼ਰੋਟ
ਬਦਾਮ
ਸੇਬ
ਨਾਸ਼ਪਾਤੀ
ਚਾਵਲ
ਬਕਰੀਆਂ
ਨਾਸ਼ਪਾਤੀ ਫਲ
ਪੱਛਮੀ ਪੰਜਾਬ
ਪਾਕਿਸਤਾਨ
ਕਪਾਹ
ਕਣਕ
ਛੋਲੇ
ਮੱਕੀ
ਚਾਹ
ਭੇਡਾਂ ਉਨ
ਸਰੋਂ
ਗੰਨਾ
ਬਾਜਰਾ
ਜੌਂ
ਦਿੱਲੀ
ਬੀਕਾਨੇਰ
ਮਹਾ ਰਾਜਸਥਾਨ
ਸੰਯੁਕਤ ਪਰਾਂਤ
ਆਗਰਾ
ਤੇ
ਅਵਧ
ਪੂਰਬੀ ਪੰਜਾਬ
ਪੈਦਾਵਾਰ

**ਸਾਵਨੀ**-ਇਸ ਫਸਲ ਵਿਚ ਅਜਿਹੇ ਅਨਾਜ ਪੈਦਾ ਹੁੰਦੇ ਹਨ ਜਿਨ੍ਹਾਂ ਨੂੰ ਬੀਜਣ ਸਮੇਂ ਜਲ ਜ਼ਿਆਦਾ ਚਾਹੀਦਾ ਹੈ ਪਰੰਤੂ ਜਲ ਖੜ੍ਹਾ ਨਾ ਰਹੇ। ਪਰ ਧਾਨ ਅਤੇ ਚਾਵਲ ਖੜੇ ਪਾਣੀ ਵਿਚ ਹੁੰਦੇ ਹਨ। ਥੋੜ੍ਹੇ ਥੋੜ੍ਹੇ ਸਮੇਂ ਪਿਛੋਂ ਵਰਖਾ ਹੁੰਦੀ ਰਹੇ ਅਤੇ ਪੱਕਣ ਵੇਲੇ ਗਰਮੀ ਤੇ ਧੁਪ ਮਿਲਦੀ ਰਹੇ। ਇਸ ਫਸਲ ਦੇ ਕੁਝ ਅਨਾਜ ਭੂਮੀ ਵਿਚ ਰੇਤ ਦਾ ਅੰਸ਼ ਵਧੀਕ ਚਾਹੁੰਦੇ ਹਨ ਜਿਹਾ ਕਿ ਬਾਜਰਾ ਅਤੇ ਜਵਾਰ (ਚਰੀ)। ਅਤੇ ਕੁਝ ਅਨਾਜ ਰੇਤ ਦੀ ਕਮੀ ਚਾਹੁੰਦੇ ਹਨ ਜਿਹਾ ਕਿ ਮੱਕੀ ਦਾਲਾਂ, ਕਪਾਹ ਅਤੇ ਤਿਲ। ਇਹ ਫਸਲ ਵਰਖਾ ਹੋਣ ਤੇ ਜੁਲਾਈ (ਅਸਾੜ੍ਹ) ਵਿਚ ਬੀਜੀ ਜਾਂਦੀ ਹੈ, ਅਤੇ ਸਤੰਬਰ (ਭਾਦੋਂ) ਵਿਚ ਕੱਟੀ ਜਾਂਦੀ ਹੈ।

ਪਹਾੜੀ - ਪਹਾੜ ਦੀ ਤਲਹਟੀ ਅਤੇ ਮੈਦਾਨੀ ਇਲਾਕਿਆਂ ਵਿਚ ਮਕਈ, ਦਾਲਾਂ, ਤਿਲ, ਤਮਾਕੂ, ਸਣ ਜਵਾਰ ਤੇ ਕਪਾਹ ਅਤੇ ਚਾਵਲ ਪੈਦਾ ਹੁੰਦੇ ਹਨ ਅਤੇ ਖੁਸ਼ਕ ਰੇਤਲੇ ਇਲਾਕਿਆਂ ਵਿਚ ਬਾਜਰਾ, ਜਵਾਰ ਅਤੇ ਦਾਲਾਂ ਹੁੰਦੀਆਂ ਹਨ।

**ਈਖ (ਗੰਨਾ)**-ਇਸ ਦੀ ਵਰ੍ਹੇ ਵਿਚ ਇਕੋ ਹੀ ਫਸਲ ਹੁੰਦੀ ਹੈ ਵਰਖਾ ਜ਼ਿਆਦਾ ਚਾਹੁੰਦਾ ਹੈ ਅਤੇ ਮਿੱਟੀ ਜਿਸ ਵਿਚ ਰੇਤ ਘਟ ਹੋਵੇ। ਜ਼ਿਆਦਾ ਤਰ ਖਾਦਰ, ਨਹਿਰੀ ਅਤੇ ਡਹਿਰੀ ਇਲਾਕਿਆਂ ਵਿਚ ਪੈਦਾ ਹੁੰਦਾ ਹੈ। ਮਾਰਚ ਅਪਰੈਲ ਵਿਚ ਬੀਜਦੇ ਹਨ। ਅਤੇ ਨਵੰਬਰ ਦੇ ਪਿਛੋਂ ਕਟਣਾ ਸ਼ੁਰੂ ਕਰ ਦੇਂਦੇ ਹਨ, ਅਤੇ ਮਾਰਚ ਤਕ ਕਟਦੇ ਅਤੇ ਪੀੜਦੇ ਰਹਿੰਦ ਹਨ। ਇਹ ਪਹਾੜ ਦੀ ਤਲਹਟੀ ਅਤੇ ਵਿਚਾਲੇ ਦੇ ਬੜੇ ਮੈਦਾਨ ਦੀ ਖਾਦਰ, ਨਹਿਰੀ ਅਤੇ ਡਹਿਰੀ ਇਲਾਕਿਆਂ

ਵਿਚ ਬਹੁਤ ਹੁੰਦਾ ਹੈ। ਚੇਤੇ ਰਹੇ ਇਸ ਨੂੰ ਗਰਮ ਅਤੇ ਗਿਲੀ ਥਾਂ ਦੀ ਲੋੜ ਹੈ। ਇਸ ਲਈ ਇਸ ਪ੍ਰਾਂਤ ਦੀ ਜਲ ਪੌਣ ਬਹੁਤ ਚੰਗੀ ਨਹੀਂ।

**ਚਾਹ**–ਪਹਾੜ ਦੀਆਂ ਢਲਾਨਾਂ ਤੇ ਪੈਦਾ ਹੁੰਦੀ ਹੈ। ਵਰਖਾ ਤਾਂ ਬਹੁਤ ਹੋਵੇ ਪਰੰਤੂ ਪਾਣੀ ਨਾ ਠਹਿਰੇ। ਕਾਂਗੜੇ ਦੇ ਜ਼ਿਲੇ ਵਿਚ ਹੁੰਦੀ ਹੈ।

**ਚਾਵਲ**–ਜਿਥੇ ਖੜਾ ਪਾਣੀ ਮਿਲਦਾ ਹੈ ਉਨ੍ਹਾਂ ਥਾਵਾਂ ਤੇ ਬਹੁਤ ਹੁੰਦਾ ਹੈ। ਇਸ ਲਈ ਪਹਾੜ ਦੀਆ ਘਾਟੀਆਂ ਡਹਿਰੀ ਅਤੇ ਜਿਥੇ ਨਹਿਰ ਦਾ ਪਾਣੀ ਬਹੁਤ ਹੋਵੇ ਐਸੇ ਥਾਵਾਂ ਤੇ ਬਹੁਤ ਹੁੰਦਾ ਹੈ। ਪੂਰਬੀ ਪੰਸਾਬ ਵਿਚ ਗੁਰਦਾਸਪੁਰ ਅੰਮ੍ਰਿਤਸਰ, ਹੁਸ਼ਿਆਰਪੁਰ, ਕਾਂਗੜਾ ਅਤੇ ਸ਼ਿਮਲਾ ਦੇ ਜ਼ਿਲਿਆਂ ਵਿਚ ਬਹੁਤ ਹੁੰਦਾ ਹੈ।

**ਚਾਰਾ**–ਪੂਰਬੀ ਪੰਜਾਬ ਵਿਚ ਖੇਤੀ ਬਾੜੀ ਨੂੰ ਜੋਤਨ ਲਈ ਅਤੇ ਬੀਜਨ ਲਈ ਅਤੇ ਦੁਧ ਦਹੀਂ ਮਖਣ ਆਦਿਕ ਪ੍ਰਾਪਤ ਕਰਨ ਲਈ ਪਸੂਆਂ ਦੀ ਲੋੜ ਬਹੁਤ ਰਹਿੰਦੀ ਹੈ ਇਨ੍ਹਾਂ ਦੇ ਪਾਲਨ ਪੋਸਨ ਲਈ ਚਾਰਾ ਚਾਹੀਏ। ਪਹਾੜੀ, ਪਹਾੜ ਦੀ ਤਲਹਟੀ ਵਿਚਾਲੇ ਦੇ ਵੱਡੇ ਮੈਦਾਨ ਦੇ ਨਹਿਰੀ ਖਾਦਰ ਅਤੇ ਡਹਿਰੀ ਇਲਾਕਿਆਂ ਵਿਚ ਜਿਥੇ ਜਲ ਵਧੀਕ ਹੁੰਦਾ ਹੈ, ਘਾਹ ਮਿਲ ਜਾਂਦੀ ਹੈ ਪਰੰਤੂ ਜਿਥੇ ਘਾਹ ਘਟ ਮਿਲਦਾ ਹੈ ਉਥੇ ਜਵਾਰ (ਚਰੀ) ਕਣਕ ਅਤੇ ਜੌਂ ਦੀ ਤੂੜੀ ਅਤੇ ਚਨੇ ਦੇ ਚਾਰੇ ਨਾਲ ਕੰਮ ਚਲਦਾ ਹੈ। ਖੁਸ਼ਕ ਇਲਾਕਿਆਂ ਵਿਚ ਬਾਜਰੇ ਦਾ ਚਾਰਾ ਅਤੇ ਕੰਡਿਆਂ ਵਾਲੀਆਂ ਝਾੜੀਆਂ ਦੇ ਪੱਤਿਆਂ ਤੋਂ ਕੰਮ ਲੈਂਦੇ ਹਨ।

ਨਹਿਰਾਂ ਤੇ ਹਰੇ ਮੇਥੇ, ਹਰੀ ਸਰਸ' ਹਰਾ ਮਟਰ ਅਤੇ ਬਰਸੀਮ ਅਤੇ ਹਰੀ ਚਰੀ ਪਸ਼ੂਆਂ ਨੂੰ ਖਿਲਾਉਂਦੇ ਹਨ। ਪਰੰਤੂ ਚੇਤੇ ਰਹੇ ਕਿ ਪੂਰਬੀ ਪੰਜਾਬ ਵਿਚ ਚਾਰੇ ਦੀ ਕਮੀ ਹੀ ਰਹਿੰਦੀ ਹੈ। ਆਸ਼ਾ ਹੈ ਕਿ ਇਹ ਘਾਟਾ ਭਾਕੜਾ ਡੈਮ ਦੇ ਬਣਨ ਤੇ ਦੂਰ ਹੋ ਜਾਏਗੀ।

**ਸਾਗ ਪਾਤ ਅਤੇ ਸਬਜ਼ੀਆਂ**-ਸ਼ਹਿਰਾਂ ਦੇ ਆਲੇ ਦੁਆਲੇ ਦੀ ਭੂਮੀ ਵਿਚ ਜਿਥੇ ਗੰਦਾ ਪਾਣੀ ਮਿਲ ਜਾਂਦਾ ਹੈ ਅਤੇ ਸ਼ਹਿਰਾਂ ਦੇ ਕੂੜੇ ਕਰਕਟ ਦਾ ਖਾਦ ਮਿਲ ਜਾਂਦਾ ਹੈ ਸਾਗ ਪਾਤ ਦੀ ਖੇਤੀ ਹੁੰਦੀ ਹੈ। ਹੁਣ ਖਾਦਰ ਦੇ ਇਲਾਕਿਆਂ ਵਿਚ ਨਦੀਆਂ ਦੀ ਰੇਤ ਵਿਚ ਸਾਗ ਪਾਤ ਬਹੁਤ ਹੋਣ ਲਗ ਪਏ ਹਨ। ਸਾਧਾਰਣ ਸਾਗ ਪਾਤ ਦੇ ਇਹ ਨਾਮ ਹਨ:- ਘੀਆ, ਤੋਰੀ, ਭਿੰਡੀ, ਕਾਹੂ ਕੁਲਫਾ, ਕਕੜੀ, ਖਰਬੂਜ਼ਾ, ਗੋਭੀ, ਮਟਰ, ਬੈਂਗਨ, ਮੇਥੀ, ਬਥੂਵਾ, ਪਾਲਕ, ਤਰਬੂਜ਼, ਪਰਮਲ, ਗਾਜਰ, ਮੂਲੀ, ਸ਼ਲਗ਼ਮ, ਚਕੰਦਰ, ਪਿਆਜ਼ ਅਤੇ ਲਸਨ ਆਦਿਕ।

ਪਹਾੜੀ ਇਲਾਕਿਆਂ ਵਿਚ ਆਲੂ, ਅਰਬੀ, ਹਾਥੀਚਕ, ਜ਼ਿਮੀਕੰਦ, ਅਦਰਕ, ਕਚਾਲੂ, ਰਤਾਲੂ ਆਦਿਕ ਹੁੰਦੇ ਹਨ। ਹੁਣ ਆਲੂ ਦੀ ਖੇਤੀ ਮੈਦਾਨਾਂ ਵਿਚ ਭੀ ਹੋਣ ਲਗ ਗਈ ਹੈ ਜਿਹਾ ਕਿ ਕਰਨਾਲ ਅਤੇ ਅੰਬਾਲਾ ਦੇ ਜ਼ਿਲਿਆਂ ਵਿਚ ਕਚਾਲੂ ਅਰਬੀ ਆਦਿਕ ਬੀਜਨ ਲਗ ਗਏ ਹਨ।

**ਫਲ ਅਤੇ ਮੇਵੇ**-ਸ਼ਿਮਲਾ, ਕੋਟ ਅਤੇ ਕੁਲੂ ਵਿਚ ਸੇਬ ਹੁੰਦੇ ਹਨ ਕੁਲੂ ਦੀ ਨਾਕ਼ਪਾਤੀ ਮਸ਼ਹੂਰ ਹੈ। ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿਚ ਕੇਲੇ ਅਤੇ ਸੰਗਤਰੇ ਦੇ ਬਾਗ਼ ਹਨ। ਜੀਂਦ ਅਤੇ ਹਾਂਸੀ ਦੇ ਅਨਾਰ ਅਤੇ ਝਜਰ ਦੇ ਬੇਰ ਮਸ਼ਹੂਰ ਹਨ। ਅੰਬ ਗੁਰਦਾਸਪੁਰ, ਹੁਸ਼ਿਆਰਪੁਰ,

ਅੰਬਾਲਾ ਅਤੇ ਕਰਨਾਲ ਵਿਚ ਬਹੁਤ ਹੁੰਦੇ ਹਨ । ਤਰਬੂਜ਼ ਹਿਸਾਰ ਵਿਚ ਹੁੰਦਾ ਹੈ ਕਸ਼ਮੀਰ ਵਿਚ ਸੇਬ, ਨਾਸ਼ਪਾਤੀ, ਬਾਦਾਮ ਅਤੇ ਅਖਰੋਟ ਅਤੇ ਸ਼ਿਮਲੇ ਵਿਚ ਅਖਰੋਟ ਅਤੇ ਖ਼ੁਰਮਾਨੀ ਹੁੰਦੇ ਹਨ । ਸਾਧਰਣ ਅਮਰੂਦ, ਜ਼ਾਮਨ, ਨੀਂਬੂ ਆਦਿਕ ਸ਼ਹਿਰਾਂ ਦੇ ਆਲੇ ਦੁਵਾਲੇ ਦੇ ਬਾਗਾਂ ਵਿਚ ਹੁੰਦੇ ਹਨ ।

## ਪ੍ਰਸ਼ਨ

੧. ਪੂਰਬੀ ਪੰਜਾਬ ਵਿਚ ਸਾਲ ਵਿਚ ਕਿਤਨੀਆਂ ਫਸਲਾਂ ਬੀਜੀਆਂ ਜਾਂਦੀਆਂ ਹਨ, ਉਨ੍ਹਾਂ ਦੇ ਨਾਮ ਦਸੋ ਅਤੇ ਹਰ ਇਕ ਫਸਲ ਦੀ ਪੈਦਾਵਾਰ ਦਸੋ ?

੨. ਹਾੜ੍ਹੀ ਤੇ ਸਾਵਣੀ ਦੀਆਂ ਫਸਲਾਂ ਕਦੋਂ ਬੀਜੀਆਂ ਜਾਂਦੀਆਂ ਹਨ ਅਤੇ ਕਦੋਂ ਕਟੀਆਂ ਜਾਂਦੀਆਂ ਹਨ ਅਤੇ ਕਿਉਂ ?

੩. ਈਖ (ਗੰਨਾ) ਕਦੋਂ ਬੀਜਦੇ ਹਨ ਅਤੇ ਕਦੋਂ ਕਟਦੇ ਹਨ ਇਹ ਬਹੁਤ ਕਿਥੇ ਬੀਜਿਆ ਜਾਂਦਾ ਹੈ ?

੪. ਸਾਗ ਪਾਤ ਜ਼ਿਆਦਾ ਕਿਥੇ ਬੀਜਦੇ ਹਨ ਅਤੇ ਕਿਉਂ ?

੫. ਪਹਾੜੀ ਇਲਾਕੇ ਦੇ ਸਾਗ ਪਾਤ ਅਤੇ ਸਬਜ਼ੀ ਦੇ ਨਾਮ ਲਓ ?

੬. ਸੇਬ ਅਤੇ ਨਾਸ਼ਪਾਤੀ ਕਿਥੇ ਦੀ ਮਸ਼ਹੂਰ ਹੈ ?



# ੧੦. ਜੰਗਲ (ਰਖਾਂ) ਅਤੇ ਰੁਖ

ਜੰਗਲਾਂ ਅਤੇ ਰੁਖਾਂ ਦਾ ਹੋਣਾ ਮਨੁਖ ਲਈ ਅਤੀ ਜ਼ਰੂਰੀ ਹੈ। ਕਿਸੇ ਪ੍ਰਾਂਤ ਜਾਂ ਦੇਸ ਦੇ ਮਨੁਖਾਂ ਦਾ ਜੀਵਨ ਉਸ ਪ੍ਰਾਂਤ ਜਾਂ ਦੇਸ਼ ਦੇ ਜੰਗਲਾਂ ਤੇ ਉਤਨਾ ਹੀ ਨਿਰਭਰ ਹੈ ਜਿਤਨਾ ਕਿ ਜੀਵਨ ਦੇ ਹੋਰ ਸਾਧਨਾਂ ਤੇ। ਵਾਸਤਵ ਵਿਚ ਜੰਗਲ ਅਤੇ ਰੁਖ ਮਨੁਖ ਦੇ ਜੀਵਨ ਦੇ ਬਹੁਤ ਸਾਰੇ ਸਾਧਨਾਂ ਵਿਚ ਕੰਮ ਆਉਂਦੇ ਹਨ।

## ਜੰਗਲ ਦੇ ਲਾਭ

੧. ਜੰਗਲ ਨਦੀਆਂ ਦੇ ਸਾਰਾ ਸਾਲ ਵਗਦੇ ਰਹਿਣ ਵਿਚ ਸਹਾਇਕ ਹੁੰਦੇ ਹਨ। ਜਦੋਂ ਵਰਖਾ ਹੁੰਦੀ ਹੈ ਤਾਂ ਜੰਗਲ ਵਿਚ ਰੁਖ ਅਥਵਾ ਝਾੜੀਆਂ ਵਰਖਾ ਦੇ ਜਲ ਨੂੰ ਰੁਕ ਰੁਕ ਕੇ ਵਗਣ ਦੇਂਦੀਆਂ ਹਨ। ਇਸ ਤਰ੍ਹਾਂ ਵਰਖਾ ਦਾ ਜਲ ਬਹੁਤ ਸਾਰਾ ਭੂਮੀ ਵਿਚ ਚਲਾ ਜਾਂਦਾ ਹੈ ਅਤੇ ਵਰਖਾ ਦੇ ਖਤਮ ਹੋਣ ਤੇ ਸੋਮਿਆਂ ਦੇ ਰੂਪ ਵਿਚ ਭੂਮੀ ਤੋਂ ਨਿਕਲ ਨਿਕਲ ਕੇ ਵਗਦਾ ਰਹਿੰਦਾ ਹੈ ਅਤੇ ਨਦੀ ਨਾਲਿਆਂ ਦਵਾਰਾ ਵਡੀਆਂ ਨਦੀਆਂ ਵਿਚ ਜਾਂਦਾ ਰਹਿੰਦਾ ਹੈ। ਜਿਥੇ ਜੰਗਲ ਬਹੁਤ ਹਨ ਅਤੇ ਵਰਖਾ ਬਹੁਤੀ ਹੁੰਦੀ ਹੈ ਜਿਹਾ ਕਿ ਪਹਾੜਾਂ ਤੇ। ਉਥੇ ਵਰਖਾ ਦੇ ਪਿਛੋਂ ਵੀ ਇਹ ਜਲ ਨਦੀਆਂ ਨੂੰ ਮਿਲਦਾ ਰਹਿੰਦਾ ਹੈ। ਅਤੇ ਨਦੀਆਂ ਸਰਦੀਆਂ ਵਿਚ ਭੀ ਜਦੋਂ ਕਿ ਬਰਫ ਘਟ ਪਿਘਲਦੀ ਹੈ ਵਗਦੀਆਂ ਰਹਿੰਦੀਆਂ ਹਨ। ਗਰਮੀ ਆਵਣ ਤੇ ਸੂਰਜ ਦੀ ਗਰਮੀ ਨਾਲ ਬਰਫ ਬਹੁਤ ਪਿਘਲਨ ਲਗਦੀ ਹੈ ਅਤੇ ਜਲ ਵਧ

ਜਾਂਦਾ ਹੈ ਫਿਰ ਵਰਖਾ ਰੁਤ ਆ ਜਾਂਦੀ ਹੈ। ਇਸ ਪ੍ਰਕਾਰ ਹਿਮਾਲੀਆ ਪਰਬਤ ਤੋਂ ਨਿਕਲਣ ਵਾਲੀਆਂ ਨਦੀਆਂ ਸਾਰਾ ਸਾਲ ਵਗਦੀਆਂ ਰਹਿੰਦੀਆਂ ਹਨ।

## (੨) ਜੰਗਲ ਨਦੀਆਂ ਵਿਚ ਹੜ੍ਹ ਨਹੀਂ ਆਉਣ ਦੇਂਦੇ

ਵਰਖਾ ਰੁਤ ਵਿਚ ਜਦੋਂ ਪਹਾੜਾਂ ਤੇ ਵਰਖਾ ਵਧੀਕ ਹੁੰਦੀ ਹੈ ਤਾਂ ਥਾਂ ਥਾਂ ਤੇ ਜੰਗਲਾਂ ਦੇ ਰੁਖ, ਝਾੜੀਆਂ ਅਤੇ ਘਾਹ ਵਿਚ ਵਰਖਾ ਦਾ ਪਾਣੀ ਰੁਕ ਰੁਕ ਕੇ ਚਲਦਾ ਹੈ ਅਤੇ ਇਕ ਵਾਰ ਹੀ ਨਦੀ ਵਿਚ ਨਹੀਂ ਆ ਜਾਂਦਾ। ਇਸ ਲਈ ਇਕੋ ਹੀ ਵਾਰ ਨਦੀਆਂ ਵਿਚ ਹੜ੍ਹ ਨਹੀਂ ਆਉਂਦੇ।

**(੩) ਜੰਗਲ ਵਰਖਾ ਦੇ ਜ਼ਿਆਦਾ ਲਿਆਵਣ ਵਿਚ ਸਹਾਇਕ ਹੁੰਦੇ ਹਨ-** ਜਿਥੇ ਜੰਗਲ ਅਤੇ ਰੁਖ ਬਹੁਤ ਹੋਣਗੇ ਉਥੇ ਵਰਖਾ ਵੀ ਬਹੁਤ ਹੋਵੇਗੀ। ਜੰਗਲ ਦੇ ਰੁਖ ਆਪਣੀਆਂ ਜੜ੍ਹਾਂ ਦੇ ਰਾਹੀਂ ਆਪਣੇ ਪਾਲਣ ਪੋਸਨ ਲਈ ਭੂਮੀ ਵਿਚੋਂ ਜਲ ਖਿਚਦੇ ਰਹਿੰਦੇ ਹਨ ਅਤੇ ਪਤਿਆਂ ਤਕ ਪਹੁੰਚਾਂਦੇ ਰਹਿੰਦੇ ਹਨ। ਸੂਰਜ ਆਪਣੀ ਗਰਮੀ ਨਾਲ ਪਤਿਆਂ ਦੇ ਪਾਣੀ ਨੂੰ ਭਾਫ ਬਨਾਂਦਾ ਰਹਿੰਦਾ ਹੈ ਅਤੇ ਇਹ ਪਾਣੀ ਦੇ ਕਣ ਹਵਾ ਵਿਚ ਮਿਲਦੇ ਰਹਿੰਦੇ ਹਨ। ਜਦੋਂ ਹਵਾ ਵਿਚ ਗਿਲ (ਨਮੀ) ਵਧੀਕ ਹੋ ਜਾਂਦੀ ਹੈ, ਤਾਂ ਜੰਗਲਾਂ ਦੀ ਠੰਡਕ ਨਾਲ ਭਾਫ ਪਾਣੀ ਦੇ ਰੂਪ ਵਿਚ ਬਦਲ ਕੇ ਵਰਖਾ ਹੋ ਜਾਂਦੀ ਹੈ। ਪਹਿਲੇ ਜਦੋਂ ਮੈਦਾਨਾਂ ਵਿਚ ਵੀ ਜੰਗਲ ਜ਼ਿਆਦਾ ਸਨ ਤਾਂ ਉਪਰ ਲਿਖੇ ਤਰੀਕੇ ਨਾਲ ਮੌਨਸੂਨ ਹਵਾਵਾਂ ਦੀ ਤੇਜ਼ ਵਰਖਾ ਤੋਂ ਛੁਟ ਸਥਾਨਕ ਵਰਖਾ (Local rain)

ਵੀ ਹੋ ਜਾਂਦੀ ਸੀ। ਪਰੰਤੂ ਜੰਗਲਾਂ ਦੇ ਕਟੇ ਜਾਣ ਕਰਕੇ ਹੁਣ ਨਹੀਂ ਹੁੰਦੀ ਹੈ। ਜੰਗਲ ਦੇ ਰੁਖਾਂ ਨੂੰ ਬਹੁਤ ਸਾਰੇ ਪੰਪਾਂ ਦੇ ਸਮਾਨ ਖਿਆਲ ਕਰੋ ਕਿ ਉਹ ਭੂਮੀ ਵਿਚ ਚੁਸੇ ਹੋਏ ਪਾਣੀ ਨੂੰ ਆਪਣੀਆਂ ਜੜ੍ਹਾਂ ਤਨੇ ਅਤੇ ਪਤਿਆਂ ਰਾਹੀਂ ਸੂਰਜ ਦੀ ਗਰਮੀ ਨਾਲ ਲਗਾਤਾਰ ਹਵਾ ਵਿਚ ਸੁਟਦੇ ਰਹਿੰਦੇ ਹਨ।

**(੪) ਜੰਗਲ ਦੇ ਰੁਖ ਭੂਮੀ ਦਾ ਬਚਾਓ ਕਰਦੇ ਹਨ—** ਜੰਗਲ ਦੇ ਰੁਖਾਂ, ਝਾੜੀਆਂ ਅਤੇ ਘਾਹ ਨਾਲ ਵਰਖਾ ਦਾ ਪਾਣੀ ਰੁਕ ਰੁਕ ਕੇ ਚਲਦਾ ਹੈ ਅਤੇ ਇਕ ਵਾਰੀ ਹੀ ਤੇਜ਼ੀ ਨਾਲ ਨਹੀਂ ਵਗਦਾ। ਇਸ ਲਈ ਭੋਏਂ ਨੂੰ ਕਟਕੇ ਆਪਣੇ ਨਾਲ ਬਹਾ ਕੇ ਨਹੀਂ ਲੈ ਜਾਂਦਾ। ਹੁਸ਼ਿਆਰਪੁਰ ਅਤੇ ਅੰਬਾਲਾ ਦੇ ਜ਼ਿਲਿਆਂ ਵਿਚ ਜੰਗਲ ਕਟ ਦਿਤੇ ਗਏ। ਪਾਣੀ ਦੇ ਹੜ੍ਹ ਨੇ ਭੋਏਂ ਨੂੰ ਕਟ ਕਟ ਕੇ ਭੂਮੀ ਵਿਚ ਦਰਾੜ (ਖਡ) ਅਤੇ ਨਾਲਿਆਂ ਦੇ ਜਾਲ ਪੈਦਾ ਕਰ ਦਿਤੇ ਹਨ ਅਤੇ ਭੂਮੀ ਨੂੰ ਬੰਜਰ ਕਰ ਦਿਤਾ। ਇਸ ਲਈ ਸਰਕਾਰ ਹੁਣ ਇਨ੍ਹਾਂ ਇਲਾਕਿਆਂ ਵਿਚ ਅਤੇ ਗੁੜਗਾਵਾਂ ਜ਼ਿਲੇ ਦੀਆਂ ਖੁਸ਼ਕ ਪਹਾੜੀਆਂ ਤੇ ਰੁਖ ਲਗਾਣ ਦੀ ਕੋਸ਼ਿਸ਼ ਕਰ ਰਹੀ ਹੈ। ਜੰਗਲ ਨ ਹੋਣ ਤੇ ਭੂਮੀ ਬੰਜਰ ਹੋ ਜਾਂਦੀ ਹੈ। ਐਸਾ ਵੇਖਣ ਵਿਚ ਆਇਆ ਹੈ ਕਿ ਜਿਥੇ ਹੁਣ ਬੰਜਰ ਭੂਮੀ ਹੈ ਅਤੇ ਵਸੋਂ ਦੇ ਖੰਡਰਾਂ ਦੇ ਚਿਨ੍ਹ ਮਿਲਦੇ ਹਨ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਪ੍ਰਾਚੀਨ ਕਾਲ ਵਿਚ ਇਹ ਥਾਵਾਂ ਉਪਜਾਊ ਸਨ, ਅਤੇ ਵਸੋਂ ਸੀ। ਪਰੰਤੂ ਜੰਗਲ ਕਟ ਜਾਣ ਤੇ ਭੂਮੀ ਬੰਜਰ ਹੋ ਗਈ ਅਤੇ ਉਜਾੜ ਹੋ ਗਈ।

**(੫) ਖਾਦ (ਰੇਹ)—** ਜੇ ਕਰ ਜੰਗਲ ਜ਼ਿਆਦਾ ਹੋਣ ਤਾਂ ਲਕੜੀ ਵਧੀਕ ਮਿਲ ਜਾਏ ਅਤੇ ਪਸ਼ੂਆਂ ਦਾ ਗੋਬਰ ਆਦਿਕ ਜੋ ਹੁਣ ਜਲਾਣ ਦੇ ਕੰਮ ਆਉਂਦਾ ਹੈ, ਖਾਦ ਦੇ ਕੰਮ ਆਵਣ ਲਗ

ਜਾਏ, ਅਤੇ ਪੈਦਾਵਾਰ ਜ਼ਿਆਦਾ ਹੋਵੇ । ਇਸ ਤੋਂ ਛੁਟ ਜੰਗਲ ਦੇ ਪਤਿਆਂ ਦੀ ਵੀ ਖਾਦ ਬਣ ਜਾਂਦੀ ਹੈ।

**(੬) ਜੰਗਲ ਪਸ਼ੂਆਂ ਲਈ ਚਾਰੇ ਦਾ ਖਜ਼ਾਨਾ ਬਣਦੇ ਹਨ**—ਜੰਗਲ ਵਿਚ ਘਾਹ ਆਦਿਕ ਸਾਰਾ ਸਾਲ ਮਿਲਦਾ ਰਹਿੰਦਾ ਹੈ ਅਤੇ ਪਸ਼ੂਆਂ ਨੂੰ ਚਾਰਾ ਮਿਲਦਾ ਰਹਿੰਦਾ ਹੈ। ਇਹੀ ਕਾਰਨ ਹੈ ਕਿ ਕਰਨਾਲ ਦੇ ਜ਼ਿਲੇ ਵਿਚ ਪਸ਼ੂ ਬਹੁਤ ਪਾਲੇ ਜਾਂਦੇ ਹਨ ਕਿਉਂ ਜੇ ਉਥੇ ਜੰਗਲ ਬਹੁਤ ਹਨ। ਪਹਾੜਾਂ ਤੇ ਭੇਡਾਂ ਬਕਰੀਆਂ ਬਹੁਤ ਪਾਲਦੇ ਹਨ ਕਿਉਂ ਜੇ ਉਥੇ ਘਾਹ ਬਹੁਤ ਮਿਲ ਜਾਂਦਾ ਹੈ। ਜੰਗਲ ਦੀ ਘਾਹ ਨੂੰ ਪਸ਼ੂ ਚਰਦੇ ਹਨ। ਉਹ ਵਧਦੀ ਰਹਿੰਦੀ ਹੈ ਅਤੇ ਖਤਮ ਨਹੀਂ ਹੁੰਦੀ। ਇਸ ਤੋਂ ਉਲਟ ਖੇਤਾਂ ਦੀ ਘਾਹ ਜਿਥੇ ਪਸ਼ੂ ਉਸ ਨੂੰ ਨਹੀਂ ਚਰਦੇ ਵਧਕੇ ਬੀਜ ਆ ਆ ਜਾਂਦੇ ਹਨ ਅਤੇ ਵਧਣਾ ਬੰਦ ਹੋ ਜਾਂਦੀ ਹੈ ਅਤੇ ਸੁਕ ਜਾਂਦੀ ਹੈ। ਇਸ ਲਈ ਜੰਗਲ ਘਾਹ ਚਾਰੇ ਲਈ ਖਜ਼ਾਨਾ ਹੁੰਦੇ ਹਨ।

**(੭) ਜੰਗਲਾਂ ਤੇ ਕਈ ਦਸਤਕਾਰੀਆਂ ਚਲਦੀਆਂ ਹਨ**—ਚੀਲ ਦੇ ਰੁਖ ਵਿਚੋਂ ਗੰਦਾ ਬਰੋਜ਼ਾ ਅਤੇ ਤਾਰਪੀਨ ਦਾ ਤੇਲ ਨਿਕਲਦਾ ਹੈ। ਬਾਂਸ ਅਤੇ ਕਲੇਸਰ ਦੇ ਜੰਗਲ ਦੀ ਘਾਹ ਤੋਂ ਕਾਗਜ਼ ਬਣਦਾ ਹੈ। ਦੀਆ ਸਲਾਈ ਦੇ ਕਾਰਖਾਨੇ ਚਲਦੇ ਹਨ। ਰੇਲ ਦੇ ਸਲੀਪਰ ਬਣਦੇ ਹਨ। ਘਰੇਲੂ ਸਾਮਾਨ ਬਣਦਾ ਹੈ। ਸ਼ਹਿਦ ਵੀ ਮਿਲਦਾ ਹੈ। ਇਸ ਲਈ ਬਹੁਤ ਸਾਰੇ ਲੋਕਾਂ ਨੂੰ ਕੰਮ ਮਿਲਦਾ ਹੈ। ਭੇਡਾਂ ਤੋਂ ਉਨ ਮਿਲਦੀ ਹੈ ਅਤੇ ਉਨੀ ਕਪੜਾ ਬਨਾਣ ਦੇ ਕਾਰਖਾਨੇ ਚਲਦੇ ਹਨ। ਜੜੀ ਬੂਟੀਆਂ ਵੀ ਮਿਲਦੀਆਂ ਹਨ।

ਪੂਰਬੀ ਪੰਜਾਬ ਦੀ ਉਨਤੀ ਕਰਨ ਲਈ ਹਰ ਮਨੁਖ ਦਾ ਫਰਜ਼ ਹੈ ਕਿ ਉਹ ਰੁਖਾਂ ਦੀ ਰਖਿਆ ਕਰੇ, [illegible]

ਉਸ ਦੀ ਥਾਂ ਦੂਜਾ ਰੁਖ ਲਗਾਵੇ। ਇਹੋ ਕਾਰਨ ਸੀ ਕਿ ਭਾਰਤ ਵਰਸ਼ ਵਿਚ ਰੁਖਾਂ ਦਾ ਕਟਣਾ ਪਾਪ ਮੰਨਿਆ ਜਾਂਦਾ ਹੈ।

## ਪੂਰਬੀ ਪੰਜਾਬ ਦੇ ਜੰਗਲ

**੧. ਪਹਾੜੀ ਜੰਗਲ**—ਹਿਮਾਲੀਆ ਪ੍ਰਬਤ ਤੇ ਵਰਖਾ ਬਹੁਤ ਹੁੰਦੀ ਹੈ, ਇਸ ਲਈ ਇਸ ਦੀਆਂ ਢਲਾਨਾਂ ਤੇ ਜੰਗਲ ਬਹੁਤ ਹਨ। ਜਿਹੜੇ ਉਚੇ ਹਿਸੇ ਹਨ ਉਥੇ ਦੇਵਦਾਰ, ਚੀਲ, ਪੜਤਲ, ਕੈਲ ਅਤੇ ਅਖਰੋਟ ਦੇ ਰੁਖ ਬਹੁਤ ਹਨ। ਆਉਣ ਜਾਣ ਦੇ ਵਸੀਲੇ ਕਠਿਨ ਹੋਣ ਕਰਕੇ ਇਨ੍ਹਾਂ ਤੋਂ ਪੂਰਾ ਪੂਰਾ ਲਾਭ ਨਹੀਂ ਉਠਾਇਆ ਜਾਂਦਾ। ਘਟ ਉਚੇ ਪਹਾੜਾਂ ਤੇ ਪਾਈਨ, ਸ਼ਾਹਬਲੂਤ, ਈਸ, ਕੈਲ ਆਦਿਕ ਮਿਲਦੇ ਹਨ। ਸ਼ਿਵਾਲਕ ਪ੍ਰਬਤ ਦੀਆਂ ਘਾਟੀਆਂ ਵਿਚ ਚੀਲ, ਬਾਂਸ, ਫਲਾਹੀ, ਕਿਕਰ ਆਦਿਕ ਮਿਲਦੇ ਹਨ।

ਦੇਵਦਾਰ ਘਰੇਲੂ ਸਾਮਾਨ ਬਨਾਉਣ ਦੇ ਕੰਮ ਆਉਂਦਾ ਹੈ। ਸਾਲ ਅਤੇ ਚੀਲ ਦੇ ਸਲੀਪਰ ਬਹੁਤ ਬਣਦੇ ਹਨ।

**ਪਹਾੜ ਦੀ ਤਲਹਟੀ ਦੇ ਜੰਗਲ**—ਜਲ ਪੌਣ ਪਹਾੜ ਤੋਂ ਘਟ ਸਰਦ ਅਤੇ ਮੈਦਾਨਾਂ ਤੋਂ ਘਟ ਗਰਮ ਹੋਣ ਦੇ ਕਾਰਣ ਅਤੇ ਵਰਖਾ ਵਧੀਕ ਹੋਣ ਕਰਕੇ ਜੰਗਲ ਜ਼ਿਆਦਾ ਹਨ। ਉਚੇ ਹਿਸਿਆਂ ਵਿਚ ਚੀਲ ਅਤੇ ਬਾਂਸ ਦੇ ਰੁਖ ਮਿਲਦੇ ਹਨ। ਅੰਬ ਵੀ ਮਿਲਦਾ ਹੈ।

**ਮੈਦਾਨੀ ਜੰਗਲ**—ਨਹਿਰਾਂ ਤੇ ਟਾਹਲੀ, ਸ਼ਹਿਤੂਤ, ਅੰਬ, ਜਾਮਨ, ਬੇਰੀ, ਬੋਹੜ, ਪਿਪਲ, ਸਰਸ, ਬਕਾਇਣ ਅਤੇ ਨਿਮ ਦੇ ਰੁਖ ਮਿਲਦੇ ਹਨ। ਟਾਹਲੀ ਘਰੇਲੂ ਸਮਾਨ ਬਨਾਉਣ ਦੇ ਬਹੁਤ ਕੰਮ ਆਉਂਦਾ ਹੈ। ਸ਼ਹਿਤੂਤ ਦੇ ਪੱਤਿਆਂ ਤੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਗੁਰਦਾਸਪੁਰ ਦੇ

ਜ਼ਿਲੇ ਵਿਚ ਸ਼ਹਿਤੂਤ ਦੇ ਰੁਖ ਬਹੁਤ ਹਨ।

**ਖੁਸ਼ਕ ਮੈਦਾਨ ਦੇ ਜੰਗਲ**—ਵਰਖਾ ਜ਼ਿਆਦਾ ਨਹੀਂ ਹੁੰਦੀ। ਇਸ ਲਈ ਐਸੇ ਰੁਖ ਮਿਲਦੇ ਹਨ ਜਿਨ੍ਹਾਂ ਦੀਆਂ ਜੜ੍ਹਾਂ ਗਠ ਦਾਰ ਹੋਵਣ ਜੋਹੜੀਆਂ ਪਾਣੀ ਨੂੰ ਇਕਠਾ ਕਰ ਲੈਣ ਅਤੇ ਭੋਏਂ ਦੇ ਹੇਠੋਂ ਦੂਰ ਤੋਂ ਪਾਣੀ ਲੈਣ ਦਾ ਜਤਨ ਕਰਦੀਆਂ ਰਹਿਣ। ਇਸ ਲਈ ਇਥੇ ਕੰਡਿਆਂ ਵਾਲੀਆਂ ਝਾੜੀਆਂ ਜੰਡ, ਜਾਲ, ਵਣ, ਕਿਕਰ, ਕੋਰ ਅਤੇ ਜਾਉ ਦੇ ਰੁਖ ਮਿਲਦੇ ਹਨ। ਜੰਡ ਅਤੇ ਕਿਕਰ ਦਾ ਕੋਇਲਾ ਚੰਗਾ ਬਣਦਾ ਹੈ ਅਤੇ ਕੋਰ ਦੀ ਲਕੜੀ ਤੇ ਖੁਦਾਈ ਦਾ ਕੰਮ ਚੰਗਾ ਹੁੰਦਾ ਹੈ। ਲਕੜੀ ਦੇ ਖਿਲੌਣੇ ਵੀ ਜ਼ਿਆਦਾ ਇਸੇ ਲਕੜੀ ਦੇ ਬਣਦੇ ਹਨ। ਕੈਥਲ ਜ਼ਿਲਾ ਕਰਨਾਲ ਵਿਚ ਕੋਰ ਦੀ ਲਕੜੀ ਤੇ ਚਿਤ੍ਰਕਾਰੀ ਦਾ ਕੰਮ ਹੁੰਦਾ ਹੈ ਅਤੇ ਲਕੜੀ ਦੇ ਖਿਲੌਣੇ ਬਣਦੇ ਹਨ।

## ਪ੍ਰਸ਼ਨ

੧. ਜੰਗਲਾਂ ਦੇ ਸਾਨੂੰ ਕੀ ਕੀ ਲਾਭ ਹਨ?
੨. ਬੰਜਰ ਭੂਮੀ ਨੂੰ ਚੰਗੀ ਭੂਮੀ ਖੇਤੀ ਦੇ ਯੋਗ ਕਿਸ ਤਰ੍ਹਾਂ ਬਣਾਇਆ ਜਾ ਸਕਦਾ ਹੈ?
੩. ਇਹ ਰੁਖ ਸਾਡੇ ਕੀ ਕੀ ਕੰਮ ਆਉਂਦੇ ਹਨ? ਦੇਵਦਾਰ, ਚੀਲ, ਸ਼ਹਤੂਤ, ਸ਼ੀਸ਼ਮ, ਕੈਲ, ਕੋਰ ਅਤੇ ਬਾਂਸ?
੪. ਹੁਸ਼ਿਆਰ ਪੁਰ ਜ਼ਿਲੇ ਵਿਚ 'ਚੋਅ' ਕਿਉਂ ਹਨ, ਇਨ੍ਹਾਂ ਨੂੰ ਕਿਵੇਂ ਹਟਾਇਆ ਜਾ ਸਕਦਾ ਹੈ?
੫. ਗੁੜਗਾਵਾਂ ਦੀਆਂ ਖੁਸ਼ਕ ਪਹਾੜੀਆਂ ਨੂੰ ਹਰਾ ਭਰਾ ਕਿਵੇਂ ਬਣਾਇਆ ਜਾ ਸਕਦਾ ਹੈ?
੬. ਜੰਗਲ ਦੇ ਇਲਾਕਿਆਂ ਵਿਚ ਵਰਖਾ ਵਧੀਕ ਕਿਉਂ ਹੁੰਦੀ ਹੈ?
੭. ਸਥਾਨਕ ਵਰਖਾ ਮੈਦਾਨਾਂ ਵਿਚ ਹੁਣ ਕਿਉਂ ਘਟ ਹੁੰਦੀ ਹੈ?
੮. ਜੰਗਲ ਤੋਂ ਲੋਕਾਂ ਨੂੰ ਕੰਮ ਕਿਵੇਂ ਮਿਲ ਸਕਦਾ ਹੈ?

# ੧੧. ਜੀਵ ਜੰਤੂ ਅਤੇ ਪਸ਼ੂ

**ਪਹਾੜੀ ਭਾਗ**—ਹਿਮਾਲੀਆ ਪ੍ਰਬਤ ਤੇ ਵਰਖਾ ਜ਼ਿਆਦਾ ਹੋਣ ਕਰਕੇ ਉਸ ਦੀਆਂ ਢਲਾਨਾਂ ਤੇ ਜੰਗਲ ਬਹੁਤ ਹਨ। ਇਸ ਲਈ ਪਸ਼ੂ ਚੰਗੀ ਤਰ੍ਹਾਂ ਪਾਲੇ ਜਾ ਸਕਦੇ ਹਨ। ਪਰੰਤੂ ਪਸ਼ੂ ਐਸੇ ਹੋਣੇ ਚਾਹੀਦੇ ਹਨ ਜੋ ਪਹਾੜੀ ਇਲਾਕੇ ਵਿਚ ਚੰਗੀ ਤਰ੍ਹਾਂ ਰਹਿ ਸਕਣ। ਐਸੇ ਪਸ਼ੂਆਂ ਵਿਚ ਭੇਡਾਂ ਬਕਰੀਆਂ ਵਿਸ਼ੇਸ਼ ਹਨ। ਇਹ ਪਹਾੜਾਂ ਤੇ ਭਲੀ ਪਰਕਾਰ ਚਲ ਫਿਰ ਸਕਦੀਆਂ ਹਨ। ਗਾਂ ਬੈਲ ਵੀ ਹੁੰਦੇ ਤਾਂ ਬਹੁਤ ਹਨ ਪਰੰਤੂ ਮੈਦਾਨੀ ਗਾਂ ਬੈਲਾਂ ਤੋਂ ਛੋਟੇ ਹੁੰਦੇ ਹਨ। ਭੈਂਸ ਵੀ ਛੋਟੀ ਹੁੰਦੀ ਹੈ। ਆਉਣ ਜਾਣ ਦੇ ਵਸੀਲੇ ਕਠਿਨ ਹਨ। ਪਹਾੜਾਂ ਤੇ ਚੜ੍ਹਨਾ ਉਤਰਨਾ, ਛੋਟੇ ਰਾਹਾਂ ਤੇ ਚਲਣਾ, ਨਦੀ ਨਾਲਿਆਂ ਨੂੰ ਪਾਰ ਕਰਨਾ, ਪਥਰਾਂ ਤੇ ਜਾਣਾ ਐਸੇ ਪਸ਼ੂਆਂ ਦਾ ਕੰਮ ਹੈ ਜੋ ਜ਼ਿਆਦਾ ਭਾਰੀ ਨਾ ਹੋਵਨ। ਇਸ ਲਈ ਭੇਡਾਂ ਬਕਰੀਆਂ ਖੱਚਰ, ਖੋਤੇ ਘੋੜੇ ਸਵਾਰੀ ਅਤੇ ਮਾਲ ਅਸਬਾਬ ਲੈ ਜਾਣ ਲਈ ਕੰਮ ਆਉਂਦੇ ਹਨ। ਬਰਫਾਨੀ ਰਾਹਾਂ ਤੇ ਯਾਕ ਨਾਮੀ ਪਸ਼ੂ ਸਾਮਾਨ ਲੈ ਜਾਣ ਲਈ ਕੰਮ ਦਿੰਦਾ ਹੈ। ਪਹਾੜੀ ਲੋਕ ਆਪਣੀਆਂ ਭੇਡਾਂ ਬਕਰੀਆਂ ਅਤੇ ਗਾਏ ਬੈਲ ਦੀ ਰਖਵਾਲੀ ਲਈ ਕੁਤੇ ਵੀ ਪਾਲਦੇ ਹਨ। ਜੰਗਲੀ ਜਾਨਵਰਾਂ ਵਿਚ ਰਿਛ, ਬਾਘ ਚਿਤਰੇ ਆਦਿਕ ਹੁੰਦੇ ਹਨ। ਬਨਾਂ ਵਿਚ ਬੰਦਰ ਅਤੇ ਲੰਗੂਰ ਹੁੰਦੇ ਹਨ। ਪੰਛੀਆਂ ਵਿਚ ਕਾਂ, ਚਿੜੀਆਂ ਆਦਿਕ ਨੀਵੇਂ ਪਹਾੜਾਂ ਤੇ ਮਿਲ ਜਾਂਦੀਆਂ ਹਨ, ਪਰੰਤੂ ਅਕਾਰ ਵਿਚ ਮੈਦਾਨੀ ਪੰਛੀਆਂ ਨਾਲੋਂ ਫਰਕ ਹੁੰਦਾ ਹੈ।

**ਮੈਦਾਨੀ ਭਾਗ**-ਪਹਾੜ ਦੀ ਤਲਹਟੀ ਦੇ ਮੈਦਾਨਾਂ ਵਿਚ ਵਰਖਾ ਦੇ ਜ਼ਿਆਦਾ ਹੋਣ ਦੇ ਕਾਰਨ ਘਾਹ ਅਤੇ ਚਾਰਾ ਚੰਗਾ ਮਿਲ ਜਾਂ ਦਾ ਹੈ। ਇਸ ਲਈ ਪਾਲਤੂ ਪਸ਼ੂ ਬਹੁਤ ਹਨ। ਏਨ੍ਹਾਂ ਵਿਚ ਭੇਡਾਂ, ਬਕਰੀਆਂ ਗਊਆਂ ਬੈਲ, ਮੱਝਾਂ, ਖੋਤੇ, ਘੋੜੇ ਖੱਚਰ ਆਦਿਕ ਹਨ। ਜੰਗਲ ਵਿਚ ਗਿਦੜ, ਲੂੰਬੜ, ਭੇੜੀਏ, ਬਘੇਰੇ, ਸੂਰ ਅਤੇ ਹਰਨ ਬਹੁਤ ਮਿਲਦੇ ਹਨ। ਇਹ ਪਸ਼ੂ ਮੈਦਾਨਾਂ ਵਿਚ ਮਿਲਦੇ ਹਨ। ਅੰਮ੍ਰਿਤਸਰ ਘੋੜਿਆਂ ਦੀ ਮੰਡੀ ਹੈ। ਹਸਾਰ ਦੀਆਂ ਗਊਆਂ ਬੈਲ ਪ੍ਰਸਿਧ ਹਨ। ਖੁਸ਼ਕ ਇਲਾਕੇ ਦੇ ਉਠ, ਸਵਾਰੀ ਅਤੇ ਮਾਲ ਲੈ ਜਾਣ ਲਈ ਕੰਮ ਆਉਂਦੇ ਹਨ ਕਿਉਂ ਜੋ ਇਹ ਰੇਤ ਵਿਚ ਚੰਗਾ ਚਲਦਾ ਹੈ।

ਕਰਨਾਲ ਅਤੇ ਹਿਸਾਰ ਵਿਚ ਸਰਕਾਰੀ ਗਊਸ਼ਾਲਾਂ ਹਨ। ਉਨ੍ਹਾਂ ਵਿਚ ਗਾਏ ਬੈਲ ਦੀ ਨਸਲ ਨੂੰ ਚੰਗਾ ਬਨਾਣ ਤੇ ਵਿਚਾਰ ਕੀਤਾ ਜਾਂਦਾ ਹੈ। ਡਿਸਟਰਿਕਟ ਬੋਰਡ ਹਿਸਾਰ ਪਿੰਡਾਂ ਵਾਲਿਆਂ ਨੂੰ ਸਾਂਢ ਮੁਫਤ ਦੇਂਦੀ ਹੈ। ਪਸ਼ੂਆਂ ਦੇ ਰੋਗਾਂ ਨੂੰ ਦੂਰ ਕਰਨ ਲਈ ਥਾਂ ਥਾਂ ਵੈਟ੍ਰੀਨਰੀ ਹਸਪਤਾਲ ਖੋਲ੍ਹੇ ਹੋਏ ਹਨ।

# ੧੨. ਧਾਤਾਂ

ਪੂਰਬੀ ਪੰਜਾਬ ਵਿਚ ਧਰਤੀ ਵਿਚੋਂ ਖੋਦ ਕੇ ਕਢਣ ਵਾਲੀਆਂ ਵਸਤਾਂ ਦੀ ਕਮੀ ਹੈ। ਪੰਜਾਬ ਦਾ ਬਟਵਾਰਾ ਹੋਣ ਤੇ ਇਨ੍ਹਾਂ ਵਸਤਾਂ ਦੀ ਹੋਰ ਵੀ ਕਮੀ ਹੋ ਗਈ ਹੈ। ਲੂਣ ਅਤੇ ਫਟਕੜੀ ਦੀਆਂ ਖਾਣਾਂ ਅਤੇ ਮਿਟੀ ਦੇ ਤੇਲ ਦੇ ਸੋਮੇ ਪਾਕਿਸਤਾਨ ਵਿਚ ਰਹਿ ਗਏ ਹਨ। ਪੂਰਬੀ ਪੰਜਾਬ ਵਿਚ ਹੇਠ ਲਿਖੀਆਂ ਧਾਤਾਂ ਮਿਲਦੀਆਂ ਹਨ-

**ਲੂਣ**—ਮੰਡੀ ਰਿਆਸਤ ਵਿਚ ਲੂਣ ਦੀਆਂ ਦੋ ਖਾਣਾਂ ਹਨ ਪਰੰਤੂ ਇਹ ਪ੍ਰਾਂਤ ਲਈ ਕਾਫੀ ਨਹੀਂ ਹਨ। ਇਸ ਲਈ ਹੁਣ ਇਧਰ ਧਿਆਨ ਦਿਤਾ ਜਾ ਰਿਹਾ ਹੈ ਅਤੇ ਇਨ੍ਹਾਂ ਖਾਣਾਂ ਤੋਂ ਵਧੀਕ ਲੂਣ ਲੈਣ ਦੇ ਸਾਧਨ ਸੋਚੇ ਜਾ ਰਹੇ ਹਨ। ਜ਼ਿਲਾ ਗੁੜਗਾਵਾਂ ਵਿੱਚ ਫਰਖ ਨਗਰ ਦੇ ਨੇੜੇ ਖਾਰੀ ਖੂਹਾਂ ਦੇ ਪਾਣੀ ਤੋਂ ਲੂਣ ਕਢਿਆ ਜਾਂਦਾ ਸੀ। ਪਰੰਤੂ ਪਹਾੜੀ ਲੂਣ ਆਵਣ ਤੇ ਇਹ ਕੰਮ ਬੰਦ ਹੋ ਗਿਆ ਹੈ। ਹੁਣ ਸਾਡੇ ਪ੍ਰਾਂਤ ਵਿੱਚ ਰਾਜਪੂਤਾਨੇ ਦੇ ਖਾਰੀ ਪਾਣੀ ਦੀ ਝੀਲ **ਸਾਂਭਰ** ਤੋਂ ਲੂਣ ਆ ਰਿਹਾ ਹੈ।

**ਲੋਹਾ**—ਕਾਂਗੜੇ ਦਾ ਜ਼ਿਲਾ, ਕੋਟਖਾਈ ਜ਼ਿਲਾ ਸ਼ਿਮਲਾ, ਨਾਹਨ, ਮੰਡੀ, ਸੁਕੇਤ ਅਤੇ ਬੁਸ਼ਹਿਰ ਰਾਜ ਵਿਚ ਲੋਹਾ ਮਿਲਦਾ ਹੈ ਪਰੰਤੂ ਕੋਇਲਾ ਨੇੜੇ ਨਾ ਹੋਣ ਕਰਕੇ ਬਹੁਤ ਘਟ ਕਢਿਆ ਜਾਂਦਾ ਹੈ। ਨਾਹਨ ਵਿੱਚ ਇਕ ਲੋਹੇ ਦਾ ਕਾਰਖਾਨਾ ਹੈ ਜਿਥੇ ਗੰਨਾ ਪੀੜਨ ਦੇ ਕੋਹਲੂ ਬਣਦੇ ਹਨ ਅਤੇ ਦੂਰ ਦੂਰ ਜਾਂਦੇ ਹਨ। ਤਾਂਬਾ, ਸੀਸਾ, ਕੁੱਲੂ ਦੀਆਂ ਪਹਾੜੀਆਂ ਵਿਚੋਂ ਮਿਲਦਾ ਹੈ ਪਰੰਤੂ ਕੋਇਲਾ ਨਾ ਹੋਣ ਕਰਕੇ ਕਢਿਆ ਨਹੀਂ ਜਾਂਦਾ।

**ਸਲੇਟ ਦਾ ਪੱਥਰ**—ਕਾਂਗੜਾ ਅਤੇ ਕੁੱਲੂ ਦੀਆਂ ਪਹਾੜੀਆਂ ਵਿਚੋਂ ਅਤੇ ਰੇਵਾੜੀ ਜ਼ਿਲਾ ਗੁੜਗਾਵਾਂ ਦੇ ਨੇੜੇ ਖੁਸ਼ਕ ਪਹਾੜੀਆਂ ਵਿਚੋਂ ਕਢਿਆ ਜਾਂਦਾ ਹੈ।

**ਸੜਕ ਦਾ ਪੱਥਰ (ਰੋੜੀ)**—ਜ਼ਿਲਾ ਰੋਹਤਕ ਅਤੇ ਜਾਲੰਧਰ ਵਿੱਚ ਧਰਤੀ ਨੂੰ ਖੋਦ ਕੇ ਕਢਿਆ ਜਾਂਦਾ ਹੈ। ਇਸਨੂੰ ਭੱਠੀ ਵਿੱਚ ਜਲਾ ਕੇ ਚੂਨਾ ਬਣਾਂਦੇ ਹਨ ਅਤੇ ਸੜਕਾਂ ਤੇ ਕੁਟ ਕੇ ਸੜਕਾਂ ਬਣਦੇ ਹਨ।


ਪੂਰਬੀ ਪੰਜਾਬ
ਖਾਣਾਂ ਦੀਆਂ ਵਸਤਾਂ (ਧਾਤਾਂ)
ਕਸਮੀਰ ਅਤੇ ਜੰਮੂ
ਤਿੱਬਤ ਦੇਸ਼
ਚਨਾਬ ਨਦੀ
ਰਾਵੀ ਨਦੀ
ਬਿਆਸ ਨਦੀ
ਸਤਲਜ ਨਦੀ
ਪਛਮੀ ਪੰਜਾਬ (ਪਾਕਿਸਤਾਨ)
ਲੋਹਾ
ਸਲੇਟ ਦਾ ਪੱਥਰ
ਤਾਂਬਾ
ਸੀਸਾ
ਸੀਮਿੰਟ ਦਾ ਪੱਥਰ
ਸੰਯੁਕਤ ਪ੍ਰਾਂਤ ਆਗਰਾ ਅਤੇ ਅਵਧ
ਮਹਾ ਰਾਜਸਥਾਨ
ਗੰਗਾ ਨਦੀ

**ਸੀਮਿੰਟ ਬਨਾਣ ਦਾ ਪੱਥਰ**—ਕਾਲੀਆ ਵਾਸ ਜ਼ਿਲਾ ਰੋਹਤਕ ਅਤੇ ਕਾਲਕਾ ਦੇ ਨੇੜੇ ਮਿਲਦਾ ਹੈ। ਕਾਲੀਆ ਵਾਸ ਦਾ ਪੱਥਰ ਦਾਦਰੀ (ਜੀਂਦ) ਰਾਜ ਦੇ ਸੀਮਿੰਟ ਬਨਾਉਣ ਦੇ ਕਾਰਖਾਨੇ ਦੇ ਕੰਮ ਆਉਂਦਾ ਹੈ ਅਤੇ ਕਾਲਕਾ ਦਾ ਪਥਰ ਸੂਰਜਪੁਰ ਦੇ ਕਾਰਖਾਨੇ ਵਿੱਚ ਵਰਤਿਆ ਜਾਂਦਾ ਹੈ।

**ਚੂਨੇ ਦਾ ਪੱਥਰ**—ਕਾਲਕਾ ਦੇ ਨੇੜੇ ਦੀਆਂ ਪਹਾੜੀਆਂ ਅਤੇ ਗੁੜਗਾਵਾਂ ਜ਼ਿਲੇ ਦੀਆਂ ਪਹਾੜੀਆਂ ਤੇ ਮਿਲਦਾ ਹੈ। ਇਸਨੂੰ ਭੱਠੀ ਵਿਚ ਜਲਾਕੇ ਸਫੇਦੀ ਬਣਾਂਦੇ ਹਨ।

**ਸ਼ੋਰਾ**— ਜ਼ਿਲਾ ਰੋਹਤਕ, ਹਿਸਾਰ ਅਤੇ ਗੁੜਗਾਵਾਂ ਵਿੱਚ ਮਿੱਟੀ ਵਿੱਚ ਮਿਲਿਆ ਹੋਇਆ ਹੁੰਦਾ ਹੈ।

ਤੁਸੀਂ ਜਾਣਦੇ ਹੋ ਕਿ ਕੋਇਲੇ ਨਾਲ ਇੰਜਨ ਚਲਦੇ ਹਨ ਅਤੇ ਇਂਜਨਾਂ ਨਾਲ ਕਾਰਖਾਨੇ ਚਲਦੇ ਹਨ। ਜਿਥੇ ਕੋਇਲਾ ਨਹੀਂ ਹੋਵੇਗਾ ਉਥੇ ਜ਼ਿਆਦਾ ਕਾਰਖਾਨੇ ਨਹੀਂ ਚਲ ਸਕਦੇ। ਕਾਰਖਾਨਿਆਂ ਨੂੰ ਚਲਾਣ ਲਈ ਕਿਸੇ ਹੋਰ ਸਾਧਨ ਨੂੰ ਜੋਹੜਾ ਪ੍ਰ[illegible] ਵਿੱਚ ਹੋ ਸੇਕੇ ਸੋਚਣਾ ਪਿਆ। ਉਹ ਸਾਧਨ ਹੈ ਪਾਣੀ ਦੀ ਤਾਕਤ ਨਾਲ ਬਿਜਲੀ ਪੈਦਾ ਕਰਨਾ, ਬਿਜਲੀ ਦੀ ਤਾਰ ਨੂੰ ਖੰਭਿਆਂ ਦੁਆਰਾ ਦੂਰ ਦੂਰ ਲੈ ਜਾ ਸਕਦੇ ਹਾਂ ਅਤੇ ਬਿਜਲੀ ਦੀ ਤਾਕਤ ਨਾਲ ਕਾਰਖਾਨਿਆਂ ਦੇ ਇੰਜਨ ਅਤੇ ਮਸ਼ੀਨਾਂ ਚਲਾ ਸਕਦੇ ਹਾਂ।

ਪਾਣੀ ਦੀ ਤਾਕਤ ਨਾਲ ਬਿਜਲੀ ਪੈਦਾ ਕਰਨ ਦਾ ਕਾਰਖਾਨਾ **ਜੋਗਿੰਦਰ ਨਗਰ** (ਮੰਡੀ ਰਾਜ) ਵਿੱਚ ਬਣਾਇਆ ਗਿਆ ਹੈ।




ਜੋਗਿੰਦਰ ਨਗਰ ਦਾ ਬਿਜਲੀ ਘਰ

## ਮੰਡੀ ਹਾਈਡਰੋ ਈਲੈਕਟ੍ਰਿਕ ਸਕੀਮ–

ਬਿਆਸ ਨਦੀ ਦੀ ਸਹਾਇਕ ਉਹਲ ਨਦੀ ਦੇ ਪਾਣੀ ਨੂੰ ਇਕ ਢਾਈ ਮੀਲ ਲੰਬੀ ਸੁਰੰਗ ਵਿਚੋਂ ਕਢਕੇ ਲੋਹੇ ਦੇ ਨਲਾਂ ਦੁਆਰਾ ੧੮੦੦ ਫੁਟ ਦੀ ਉਚਾਈ ਤੋਂ ਹੇਠਾਂ ਗਿਰਾਇਆ ਗਿਆ ਹੈ। ਇਸ ਪਾਣੀ ਦੇ ਵੇਗ ਤੋਂ ਕਾਰਖਾਨੇ ਦੀਆਂ ਮਸ਼ੀਨਾਂ ਚਲਾਕੇ ਬਿਜਲੀ ਪੈਦਾ ਕੀਤੀ ਗਈ ਹੈ। ਇਹ ਬਿਜਲੀ ਪੰਜਾਬ ਦੇ ਸੋਲਾਂ ਨਗਰਾਂ ਨੂੰ ਦਿਤੀ ਗਈ ਹੈ।

ਤੁਸੀਂ ਪੜ੍ਹ ਚੁਕੇ ਹੋ ਕਿ ਇਸ ਪ੍ਰਕਾਰ **ਭਾਕੜਾ ਡੈਮ ਪ੍ਰਾਜੈਕਟ** ਵਿੱਚ ਵੀ ਬਿਜਲੀ ਪੈਦਾ ਕਰਨ ਦੇ ਚਾਰ ਕਾਰਖਾਨੇ ਬਣਾਏ ਜਾ ਰਹੇ ਹਨ। ਹੁਣ ਕੋਇਲੇ ਦਾ ਘਾਟਾ ਪੂਰਾ ਹੋ ਜਾਏਗਾ ਅਤੇ ਬਿਜਲੀ ਦੀ ਤਾਕਤ ਨਾਲ ਇਹ ਕਾਰਖਾਨੇ ਚਲਿਆ ਕਰਨਗੇ। ਸ਼ਹਿਰਾਂ ਵਿੱਚ ਰੋਸ਼ਨੀ ਵੀ ਬਿਜਲੀ ਦੁਆਰਾ ਹੋਵੇਗੀ। ਅਤੇ ਹੋ ਸਕਦਾ ਹੈ ਕਿ ਰੇਲ ਗਡੀਆਂ ਵੀ ਇਸ ਬਿਜਲੀ ਦੀ ਹੀ ਤਾਕਤ ਨਾਲ ਚਲਣ।

## ਪ੍ਰਸ਼ਨ

੧. ਪੰਜਾਬ ਦੇ ਬਟਵਾਰੇ ਨਾਲ ਪੂਰਬੀ ਪੰਜਾਬ ਨੂੰ ਕੇਹੜੀਆਂ ਧਾਤਾਂ ਦਾ ਨੁਕਸਾਨ ਹੋਇਆ ?
੨. ਲੋਹਾ ਪੂਰਬੀ ਪੰਜਾਬ ਵਿੱਚ ਕਿਥੇ ਮਿਲਦਾ ਹੈ ?
੩. ਲੂਣ ਦੀਆਂ ਖਾਣਾਂ ਪੂਰਬੀ ਪੰਜਾਬ ਵਿੱਚ ਕਿਥੇ ਹਨ ?
੪. ਲੋਹਾ ਜ਼ਿਆਦਾ ਮਿਕਦਾਰ ਵਿੱਚ ਕਿਉਂ ਨਹੀਂ ਕਢਿਆ ਜਾਂਦਾ ?

੫. ਕੋਇਲੇ ਦੇ ਘਾਟੇ ਨੂੰ ਕਾਰਖਾਨੇ ਆਦਿਕ ਚਲਾਣ ਲਈ ਕਿਵੇਂ ਪੂਰਾ ਕੀਤਾ ਜਾ ਰਿਹਾ ਹੈ?

੬. ਮੰਡੀ ਹਾਈਡਰੋ ਈਲੈਕਟ੍ਰਿਕ ਸਕੀਮ ਦਾ ਵਰਨਨ ਕਰੋ?

---o---

# (੧੩) ਕਾਰਖਾਨੇ ਅਤੇ ਦਸਤਕਾਰੀਆਂ

ਕੋਇਲਾ ਅਤੇ ਲੋਹਾ ਨੇੜੇ ੨ ਨਾ ਹੋਣ ਦੇ ਕਾਰਨ ਦਸਤਕਾਰੀਆਂ ਅਤੇ ਕਾਰਖਾਨਿਆਂ ਵਲ ਪੂਰਬੀ ਪੰਜਾਬ ਦੇ ਲੋਕਾਂ ਦਾ ਖਿਆਲ ਘਟ ਹੈ। ਲੋਕਾਂ ਦੀ ਰੁਚੀ ਖੇਤੀ ਬਾੜੀ ਦੇ ਕੰਮ ਵਲ ਹੀ ਰਹੀ ਹੈ। ਹੁਣ ਪਾਣੀ ਨਾਲ ਬਿਜਲੀ ਪੈਦਾ ਕਰਨ ਦੇ ਸਾਧਨ ਹੋ ਰਹੇ ਹਨ। ਆਸ਼ਾ ਹੈ ਕਿ ਇਹ ਪ੍ਰਾਂਤ ਕਾਰਖਾਨਿਆਂ ਵਿੱਚ ਕਿਸੇ ਦੂਜੇ ਪ੍ਰਾਂਤ ਤੋਂ ਘਟ ਨਹੀਂ ਰਹੇਗਾ।

ਕਾਰਖਾਨੇ ਘਟ ਹੋਣ ਦੇ ਕਾਰਨ ਹਥਾਂ ਨਾਲ ਵਸਤਾਂ ਤਿਆਰ ਕਰਨ ਵਾਲੇ ਕਾਰੀਗਰ ਜੋ ਕੁਝ ਵੀ ਦਸਤਕਾਰੀ ਵਿੱਚ ਉੱਨਤੀ ਕਰ ਸਕੇ ਉਹ ਦਸਤਕਾਰੀਆਂ ਹੇਠ ਲਿਖੀਆਂ ਹਨ :-

**ਲੋਹੇ ਦਾ ਸਾਮਾਨ**—ਖੇਤੀ ਬਾੜੀ ਦਾ ਸਾਮਾਨ ਬਟਾਲਾ ਜ਼ਿਲਾ ਗੁਰਦਾਸਪੁਰ ਅਤੇ ਗੁਰਾਂਇਆਂ ਵਿੱਚ ਬਣਦਾ ਹੈ। ਲੋਹੇ ਦੀਆਂ ਅਲਮਾਰੀਆਂ, ਕੁਰਸੀਆਂ ਬਾਲਟੀਆਂ ਜਾਲੰਧਰ ਵਿੱਚ ਬਣਦੀਆਂ ਹਨ। ਤਾਲੇ ਰੋਪੜ ਦੇ ਮਸ਼ਹੂਰ ਹਨ। ਟਰੰਕ ਅਤੇ

ਸੂਟਕੇਸ ਅੰਮ੍ਰਿਤਸਰ ਅਤੇ ਜਾਲੰਧਰ ਵਿਚ, ਚਾਕੂ ਫਰੱਖਨਗਰ ਵਿੱਚ, ਹੁੱਕੇ ਅਤੇ ਕਲੀਆਂ ਰੀਵਾੜੀ, ਨਾਰਗਲ ਅਤੇ ਪਾਣੀਪਤ ਵਿਚ ਬਣਦੀਆਂ ਹਨ।

**ਸੂਤੀ ਕਪੜੇ ਦਾ ਸਾਮਾਨ**--ਦਰੀਆਂ ਅੰਬਾਲਾ ਅਤੇ ਲੁਧਿਆਣਾ ਵਿੱਚ. ਲੁੰਗੀਆਂ ਲੁਧਿਆਣੇ ਵਿਚ ਗਬਰੂਨਾਂ ਅਤੇ ਖੇਸ ਲੁਧਿਆਣੇ ਵਿੱਚ ਬਣਦੇ ਹਨ।

**ਊਨੀ ਕਪੜੇ ਦਾ ਸਾਮਾਨ**—ਨਮਦੇ, ਪੱਟੂ ਅਤੇ ਉੱਨ ਦੀਆਂ ਚਾਦਰਾਂ ਅੰਮ੍ਰਿਤਸਰ, ਕਸ਼ਮੀਰ, ਕੁੱਲੂ, ਕਾਂਗੜਾ, ਸੁਜਾਨਪੁਰ ਅਤੇ ਸ਼ਿਮਲਾ ਵਿਚ ਬਣਦੀਆਂ ਹਨ। ਸ਼ਾਲ ਦੁਸ਼ਾਲੇ ਅਤੇ ਕਾਲੀਨ ਅੰਮ੍ਰਿਤਸਰ, ਸ੍ਰੀਨਗਰ ਅਤੇ ਨੂਰਪੁਰ ਵਿਚ, ਦਰਯਾਈ ਦਾ ਕੰਮ ਅੰਮ੍ਰਿਤਸਰ ਅਤੇ ਜਾਲੰਧਰ ਵਿੱਚ, ਕੰਦਲ ਹਰਿਯਾਨਾ ਅਤੇ ਪਾਨੀਪਤ ਵਿੱਚ, ਪਸ਼ਮੀਨਾ ਅੰਮ੍ਰਿਤਸਰ ਵਿੱਚ।

**ਹੌਜ਼ਰੀ ਦਾ ਕੰਮ**--ਜਰਾਬਾਂ, ਬੁਨੈਨ, ਮਫ਼ਲਰ ਅਤੇ ਸਵੈਟਰ ਇਤਿਆਦਿਕ ਲੁਧਿਆਣੇ ਵਿਚ ਬਣਦੇ ਹਨ।

**ਮਿੱਟੀ ਦੇ ਭਾਂਡੇ**—ਝੱਜਰ ਜ਼ਿਲਾ ਰੋਹਤਕ, ਕਰਨਾਲ ਅਤੇ ਜਾਲੰਧਰ ਦੇ ਪ੍ਰਸਿਧ ਹਨ।

**ਕਾਂਸੀ ਪਿੱਤਲ ਦੇ ਭਾਂਡੇ**—ਅੰਮ੍ਰਿਤਸਰ, ਪਾਨੀਪਤ, ਜਗਾਧਰੀ ਅਤੇ ਰੇਵਾੜੀ ਦੇ ਪ੍ਰਸਿਧ ਹਨ।

**ਲੱਕੜੀ ਦਾ ਕੰਮ**--ਕਰਤਾਰਪੁਰ, ਹੁਸ਼ਿਆਰਪੁਰ ਅਤੇ ਜਾਲੰਧਰ ਵਿੱਚ ਚੰਗਾ ਬਣਦਾ ਹੈ।

**ਚਮੜੇ ਦਾ ਕੰਮ**-- ਹੁਸ਼ਿਆਰਪੁਰ, ਅੰਬਾਲਾ ਅਤੇ ਕਰਨਾਲ ਵਿਚ ਚੰਗਾ ਹੁੰਦਾ ਹੈ।

**ਖਿਡਾਉਣੇ**— ਲਕੜੀ ਦੇ ਖਿਡਾਉਣੇ ਹੁਸ਼ਿਆਰਪੁਰ ਅਤੇ ਕੈਥਲ ਜ਼ਿਲਾ ਕਰਨਾਲ ਵਿੱਚ ਬਹੁਤ ਚੰਗੇ ਬਣਦੇ ਹਨ। ਮਿੱਟੀ ਦੇ ਖਿਡਾਉਣਿਆਂ ਲਈ ਰੋਪੜ ਪ੍ਰਸਿੱਧ ਹੈ।

## ਕਾਰਖਾਨੇ

**ਕਪਾਹ ਵੇਲਣ ਦੇ ਕਾਰਖਾਨੇ**—ਹਿਸਾਰ, ਹਾਂਸੀ, ਕਰਨਾਲ, ਅੰਬਾਲਾ, ਫੀਰੋਜ਼ਪੁਰ, ਲੁਧਿਆਣਾ ਅਤੇ ਮਾਲੇਰ ਕੋਟਲਾ ਵਿੱਚ ਹਨ ਕਿਉਂ ਜੋ ਕਪਾਹ ਇਨ੍ਹਾਂ ਇਲਾਕਿਆਂ ਵਿੱਚ ਪੈਦਾ ਹੁੰਦੀ ਹੈ।

**ਸੂਤੀ ਕਪੜੇ ਦੇ ਕਾਰਖਾਨੇ**—ਅੰਮ੍ਰਿਤਸਰ ਵਿੱਚ ਹਨ।

**ਊਨੀ ਕਪੜੇ ਦੇ ਕਾਰਖਾਨੇ**-ਧਾਰੀਵਾਲ (ਜ਼ਿਲਾ ਗੁਰਦਾਸਪੁਰ) ਅਤੇ ਛੇਹਰਟਾ (ਜ਼ਿਲਾ ਅੰਮ੍ਰਿਤਸਰ) ਵਿੱਚ ਹਨ।

**ਆਟਾ ਪੀਸਣ ਦੇ ਕਾਰਖਾਨੇ**- ਅੰਮ੍ਰਿਤਸਰ ਅਤੇ ਅੰਬਾਲਾ ਵਿੱਚ ਹਨ। ਅੰਬਾਲੇ ਦੇ ਕਾਰਖਾਨੇ ਦਾ ਮੈਦਾ ਪ੍ਰਸਿਧ ਹੈ।

**ਖੰਡ ਬਨਾਣ ਦੇ ਕਾਰਖਾਨੇ**—ਅੰਮ੍ਰਿਤਸਰ, ਸੁਜਾਨਪੁਰ, ਜਗਾਧਰੀ, ਹਮੀਰਾ ਅਤੇ ਫਗਵਾੜਾ ਵਿੱਚ। ਇਨ੍ਹਾਂ ਇਲਾਕਿਆਂ ਗੰਨਾ ਬਹੁਤ ਹੁੰਦਾ

**ਸੀਮਿੰਟ ਬਨਾਣ ਦੇ ਕਾਰਖਾਨੇ**—ਦਾਦਰੀ (ਜੀਂਦ-ਰਾਜ) ਅਤੇ ਸੂਰਜਪੁਰ (ਕਾਲਕਾ ਦੇ ਨੇੜੇ

**ਸ਼ਰਾਬ ਦੇ ਕਾਰਖਾਨੇ**—ਛੇਹਰਟਾ, ਹਮੀਰਾ, (ਕਪੂਰ-

ਥਲਾ ਰਾਜ) ਕਮੋਲੀ, ਸੋਲਨ, ਡਲਹੌਜ਼ੀ ਅਤੇ ਕਰਨਾਲ ਵਿੱਚ ਹਨ।

**ਸਾਇੰਸ ਅਤੇ ਸ਼ੀਸ਼ੇ ਦੇ ਸਾਮਾਨ ਦੇ ਕਾਰਖਾਨੇ**—ਅੰਬਾਲੇ ਵਿੱਚ ਹਨ।

**ਕਾਗਜ਼ ਬਨਾਣ ਦਾ ਕਾਰਖਾਨਾ**— ਜਗਾਧਰੀ ਵਿੱਚ ਹੈ। ਕਿਉਂ ਜੋ ਕਲੇਸਰ ਦੇ ਜੰਗਲ ਵਿੱਚ ਸਬਾਈ ਨਾਮ ਦੀ ਲੰਬੀ ਘਾਹ ਮਿਲ ਜਾਂਦੀ ਹੈ।

**ਗਰਾਮੋਫੋਨ ਦੇ ਰੀਕਾਰਡ ਬਨਾਣ ਦਾ ਕਾਰਖਾਨਾ**—ਛੇਹਰਟਾ ਜ਼ਿਲਾ ਅੰਮ੍ਰਿਤਸਰ ਵਿੱਚ ਹੈ।

**ਦਵਾਈਆਂ**—(Chemicals) ਛੇਹਰਟਾ ਜ਼ਿਲਾ ਅੰਮ੍ਰਿਤਸਰ ਵਿੱਚ ਹੈ।

**ਬਿਸਕੁਟ ਬਨਾਣ ਦਾ ਕਾਰਖਾਨਾ**— ਰਾਜਪੁਰਾ (ਪਟਿਆਲਾ ਰਾਜ) ਵਿੱਚ ਹੈ।

ਸਰਕਾਰ ਵਲੋਂ ਕਾਰਖਾਨੇ ਅਤੇ ਦਸਤਕਾਰੀਆਂ ਦੀ ਉਨਤੀ ਲਈ ਦਸਤਕਾਰੀ ਦੇ ਸਕੂਲ (Industrial Schools) ਖੁਲ੍ਹੇ ਹੋਏ ਹਨ। ਜਿਥੋਂ ਵਿਦਿਆਰਥੀ ਦਸਤਕਾਰੀ ਦੀ ਸਿਖਿਆ ਲੈਂਦੇ ਹਨ ਇਨ੍ਹਾਂ ਸਕੂਲਾਂ ਵਿਚ ਕੋਈ ਫੀਸ ਨਹੀਂ ਲਈ ਜਾਂਦੀ।ਅੰਬਾਲੇ ਵਿੱਚ ਲੋਹੇ ਦਾ ਕੰਮ, ਜਾਲੰਧਰ ਵਿਚ ਚਮੜੇ ਦਾ ਕੰਮ,ਰੋਹਤਕ ਵਿਚ ਕਪੜਾ ਬੁਣਨ ਦਾ ਕੰਮ,ਲੁਧਿਆਣੇ ਵਿੱਚ ਹੌਜ਼ਰੀ ਦਾ ਕੰਮ, ਅਤੇ ਪਾਨੀਪਤ ਵਿੱਚ ਊਨੀ ਕਪੜਾ ਬੁਣਨ ਦਾ ਕੰਮ ਸਿਖਾਇਆ ਜਾਂਦਾ ਹੈ। ਇਸੇ ਤਰ੍ਹਾਂ ਹੋਰ ਵੀ ਪ੍ਰਸਿਧ ਥਾਵਾਂ ਤੇ ਇਸ ਤਰ੍ਹਾਂ ਦੇ ਸਕੂਲ ਖੁਲ੍ਹੇ ਹਨ।

ਚਮੜੇ ਦੀ ਦਸਤਕਾਰੀ ਦੀ ਉੱਨਤੀ ਲਈ ਇਕ ਵਿਸ਼ੇਸ਼ ਭਾਗ ਨੀਅਤ ਕੀਤਾ ਗਿਆ ਹੈ। ਇਸ ਦੇ ਅਧੀਨ ਸਿਖਿਆ ਦੇਣ ਵਾਲਿਆਂ ਦੀ ਇਕ ਚਲਤੀ ਫਿਰਤੀ ਪਾਰਟੀ ਬਣਾਈ ਗਈ ਹੈ ਜੋ ਪ੍ਰਾਂਤ ਦੇ ਪਿੰਡਾਂ ਵਿੱਚ ਜਾ ਕੇ ਲੋਕਾਂ ਨੂੰ ਚਮੜਾ ਰੰਗਣ ਅਤੇ ਚੰਗਾ ਚਮੜਾ ਤਿਆਰ ਕਰਨ ਦੀ ਸਿਖਿਆ ਦੇਂਦੀ ਹੈ।

ਇਸੀ ਪ੍ਰਕਾਰ ਇਸਤ੍ਰੀਆਂ ਨੂੰ ਸੀਣ ਪਰੋਣ ਦੀ ਸਿਖਿਆ ਦੇਣ ਲਈ ਵੀ ਚਲਦੇ ਫਿਰਦੇ ਸਕੂਲ ਹਨ। ਸ਼ਰਨਾਰਥੀਆਂ ਲਈ ਵੀ ਦਸਤਕਾਰੀ ਦੀ ਸਿਖਿਆ ਦੇਣ ਲਈ ਸਕੂਲ ਖੋਲ੍ਹੇ ਜਾ ਰਹੇ ਹਨ।

ਦੁਆਬੇ ਦੀ ਖੰਡ, ਸੋਨੀਪਤ ਦਾ ਗੁੜ, ਬਟਾਲੇ ਦੀ ਰਾਬ ਪ੍ਰਸਿਧ ਹੈ। ਸਰਕਾਰ ਹੁਣ ਖੰਡ ਦੇ ਕਾਰਖਾਨੇ ਖੋਲ੍ਹਣ ਦੀ ਵਿਚਾਰ ਕਰ ਰਹੀ ਹੈ।

## ਪ੍ਰਸ਼ਨ

੧. ਪੂਰਬੀ ਪੰਜਾਬ ਦਸਤਕਾਰੀ ਅਤੇ ਕਾਰਖਾਨਿਆਂ ਵਿੱਚ ਸਾਡੇ ਦੇਸ਼ ਦੇ ਦੂਜੇ ਪ੍ਰਾਂਤਾਂ ਤੋਂ ਪਿਛੇ ਕਿਉਂ ਹੈ? ਅਤੇ ਹੁਣ ਇਸ ਘਾਟੇ ਨੂੰ ਪੂਰਾ ਕਰਨ ਲਈ ਕੀ ਸਾਧਨ ਕੀਤੇ ਜਾ ਰਹੇ ਹਨ?

੨. ਅੰਬਾਲਾ, ਲੁਧਿਆਣਾ, ਅੰਮ੍ਰਿਤਸਰ ਅਤੇ ਕਰਨਾਲ ਦੀਆਂ ਕੀ ਕੀ ਪ੍ਰਸਿਧ ਦਸਤਕਾਰੀਆਂ ਹਨ?

੩. ਆਟਾ ਪੀਸਨ, ਕਪੜਾ ਬੁਣਨ, ਖੰਡ ਬਣਾਉਣ ਦੇ ਕਾਰਖਾਨੇ ਕਿਥੇ ਕਿਥੇ ਹਨ?

੪. ਸਰਕਾਰ ਦਸਤਕਾਰੀ ਦੀ ਉੱਨਤੀ ਲਈ ਕੀ ਕੀ ਪ੍ਰਬੰਧ ਕਰ ਰਹੀ ਹੈ?

# ੧੪. ਆਵਣ ਜਾਣ ਦੇ ਵਸੀਲੇ

ਪੂਰਬੀ ਪੰਜਾਬ ਵਿੱਚ ਆਵਣ ਜਾਣ ਅਤੇ ਸਾਮਾਨ ਲਿਆਵਣ ਅਤੇ ਲੈ ਜਾਣ ਦੇ ਹੇਠ ਲਿਖੇ ਵਸੀਲੇ ਹਨ :-

ਰੇਲਾਂ, ਪਕੀਆਂ ਸੜਕਾਂ, ਜਿਨ੍ਹਾਂ ਤੇ ਮੋਟਰ ਲਾਰੀਆਂ, ਟਾਂਗੇ, ਠੇਲੇ ਅਤੇ ਬੈਲ ਗਡੀਆਂ ਆਦਿਕ ਚਲਦੀਆਂ ਹਨ, ਪਸ਼ੂ, ਨਦੀਆਂ ਅਤੇ ਨਹਿਰਾਂ ਅਤੇ ਹਵਾਈ ਜਹਾਜ਼ ਹਨ।

**ਪਹਾੜੀ ਭਾਗ**—ਵਿੱਚ ਆਵਣ ਜਾਣ ਦੇ ਸਾਧਨ ਕਠਿਨ ਹਨ। ਰਾਹ ਪਹਾੜੀ ਹਨ। ਨਦੀ ਨਾਲੇ ਬਹੁਤ ਹਨ। ਉਨ੍ਹਾਂ ਤੇ ਪੁਲ ਆਦਿਕ ਵੀ ਨਹੀਂ ਹਨ। ਇਸ ਭਾਗ ਵਿੱਚ ਕੇਵਲ ਦੋ ਰੇਲਾਂ ਹਨ। ਇਕ ਕਾਲਕਾ ਤੋਂ ਸ਼ਿਮਲਾ ਅਤੇ ਦੂਜੀ ਪਠਾਨਕੋਟ ਤੋਂ ਨਗਰੋਟਾ ਤਕ ਗਈ ਹੈ। ਲਾਰੀਆਂ ਵੀ ਮਾਲ ਅਸਬਾਬ ਲੈਕੇ ਪਹਾੜਾਂ ਤਕ ਜਾਂਦੀਆਂ ਹਨ। ਘੋੜਾ ਖੱਚਰ ਸਵਾਰੀ ਅਤੇ ਸਾਮਾਨ ਲਿਆਉਣ ਲੈਜਾਣ ਦੇ ਕੰਮ ਆਉਂਦੇ ਹਨ। ਬਰਫਾਨੀ ਰਾਹਾਂ ਤੇ ਯਾਕ ਨਾਮੀ ਪਸ਼ੂ ਕੰਮ ਆਉਂਦਾ ਹੈ। ਜੰਗਲਾਂ ਵਿੱਚ ਲਕੜੀਆਂ ਕਟ ਕੇ ਦਰਯਾ ਦੇ ਰਾਹੀਂ ਲਿਆਉਂਦੇ ਹਨ।

**ਪਹਾੜ ਦੀ ਤਲਹਟੀ**—ਦੇ ਮੈਦਾਨਾਂ ਵਿੱਚ ਸੜਕਾਂ ਅਤੇ ਰੇਲਾਂ ਚੰਗੇ ਸਾਧਨ ਹਨ ਕੋਈ ਵਧੀਕ ਕਠਨਾਈ ਨਹੀਂ ਹੈ।

**ਵਿਚਾਲਾ ਮੈਦਾਨੀ ਭਾਗ**—ਇਸ ਵਿੱਚ ਆਵਣ ਜਾਣ ਦੇ ਵਸੀਲੇ ਕਾਫ਼ੀ ਹਨ। ਰੇਲਾਂ ਅਤੇ ਸੜਕਾਂ ਬਹੁਤ ਹਨ।

**ਰੇਲਾਂ**—ਪ੍ਰਸਿਧ ਰੇਲਾਂ ਇਹ ਹਨ—ਪੂਰਬੀ ਪੰਜਾਬ ਰੇਲਵੇ ਦੀਆਂ ਤਿੰਨ ਵੱਡੀਆਂ ਸ਼ਾਖਾਂ ਦਿਲੀ ਤੋਂ ਚਲਦੀਆਂ ਹਨ। ਇਨ੍ਹਾਂ ਸ਼ਾਖਾਂ ਵਿਚੋਂ ਹੋਰ ਸ਼ਾਖਾਂ ਫਟਕੇ ਇਕ ਦੂਜੀ ਸ਼ਾਖਾਂ ਨੂੰ ਮਿਲਾਂਦੀਆਂ ਹਨ ਮੈਦਾਨੀ ਭਾਗ ਵਿੱਚ ਇਕ ਜਾਲ ਜੇਹਾ ਪ੍ਰਤੀਤ ਹੁੰਦਾ ਹੈ।

**੧. ਦਿੱਲੀ ਤੋਂ ਅੰਮ੍ਰਿਤਸਰ**—(ਸਹਾਰਨਪੁਰ ਅਤੇ ਅੰਬਾਲਾ ਛਾਵਨੀ ਦੀ ਰਾਹ)—ਇਸ ਤੇ ਪ੍ਰਸਿਧ ਸਟੇਸ਼ਨ ਦਿੱਲੀ, ਮੇਰਠ, ਸਹਾਰਨਪੁਰ, ਜਗਾਧਰੀ, ਅੰਬਾਲਾ, ਰਾਜਪੁਰਾ, ਲੁਧਿਆਣਾ, ਜਾਲੰਧਰ ਅਤੇ ਅੰਮ੍ਰਿਤਸਰ ਹਨ।

**੨. ਦਿੱਲੀ ਤੋਂ ਅੰਮ੍ਰਿਤਸਰ**— (ਕਰਨਾਲ ਅਤੇ ਅੰਬਾਲਾ ਛਾਵਨੀ ਦੀ ਰਾਹ)—ਦਿੱਲੀ, ਪਾਨੀਪਤ, ਕੁਰੁਛੇਤਰ, ਅੰਬਾਲਾ ਛਾਵਨੀ ਅਤੇ ਅਗੋ ਉਪਰ ਲਿਖੇ ਪ੍ਰਸਿਧ ਸਟੇਸ਼ਨ ਹਨ।

**੩. ਦਿੱਲੀ ਤੋਂ ਫੀਰੋਜ਼ਪੁਰ**—ਇਸ ਲਾਈਨ ਦੇ ਪ੍ਰਸਿਧ ਸਟੇਸ਼ਨ ਇਹ ਹਨ। ਦਿੱਲੀ, ਰੋਹਤਕ, ਜੀਂਦ, ਨਰਵਾਨਾ, ਜੈਖਲ, ਬਠਿੰਡਾ, ਕੋਟਕਪੁਰਾ, ਫੀਰੋਜ਼ਪੁਰ ਛਾਵਨੀ।

ਇਨ੍ਹਾਂ ਸ਼ਾਖਾਂ ਤੋਂ ਛੁਟ ਹੋਰ ਪ੍ਰਸਿਧ ਸ਼ਾਖਾਂ ਹਨ।

**ਦਿੱਲੀ ਤੋਂ ਕਾਲਕਾ, ਕਰਨਾਲ ਅਤੇ ਅੰਬਾਲਾ ਛਾਵਨੀ ਹੁੰਦੀ ਹੋਈ ਕਾਲਕਾ ਅਤੇ ਸ਼ਿਮਲਾ**—ਕਾਲਕਾ ਤੋਂ ਸ਼ਿਮਲਾ ਛੋਟੀ ਲਾਈਨ ਹੈ। ਕਾਲਕਾ, ਧਰਮਪੁਰ, ਸੋਲਨ, ਸ਼ਿਮਲਾ ਪ੍ਰਸਿਧ ਸਟੇਸ਼ਨ ਹਨ।

**ਅੰਮ੍ਰਿਤਸਰ ਬਟਾਲਾ ਪਠਾਨਕੋਟ**—ਪਠਾਨਕੋਟ

ਤੇ ਜਮੂੰ ਅਤੇ ਕਸ਼ਮੀਰ ਨੂੰ ਪੱਕੀ ਸੜਕ ਜਾਂਦੀ ਹੈ।

**ਪਠਾਨਕੋਟ ਤੋਂ ਨਗਰੋਟਾ**—ਇਹ ਕੁੱਲੂ ਵੈਲੀ ਰੇਲਵੇ ਲਾਈਨ ਦੇ ਨਾਮ ਨਾਲ ਪ੍ਰਸਿਧ ਹੈ।

**ਬੀ. ਬੀ. ਐਂਡ. ਸੀ. ਆਈ. ਆਰ**—(ਬੰਬਈ ਬੜੌਦਾ ਐਂਡ ਸੈਂਟਰਲ ਇੰਡੀਆ ਰੇਲਵੇ) ਦੀ ਛੋਟੀ ਪਟੜੀ ਦੀ ਰੇਲਵੇ ਲਾਈਨ ਦਿੱਲੀ ਤੋਂ ਫ਼ਾਜ਼ਲਕਾ ਤਕ ਗਈ ਹੈ। ਇਸ ਤੇ ਪ੍ਰਸਿਧ ਸਟੇਸ਼ਨ ਇਹ ਹਨ। ਦਿੱਲੀ, ਗੁੜਗਾਵਾਂ ਰੇਵਾੜੀ ਭਵਾਨੀ, ਹਿਸਾਰ, ਬਠਿੰਡਾ ਕੋਟਕਪੂਰਾ ਅਤੇ ਫ਼ਾਜ਼ਲਕਾ।

**ਪ੍ਰਸਿਧ ਪੱਕੀਆਂ ਸੜਕਾਂ ਇਹ ਹਨ :—**

**(੧) ਗਰੈਂਡ ਟ੍ਰੰਕ ਰੋਡ**—ਕਲਕਤੇ ਤੋਂ ਦਿੱਲੀ ਹੁੰਦੀ ਹੋਈ ਪਿਸ਼ਾਵਰ ਤਕ ਗਈ ਹੈ। ਪੂਰਬੀ ਪੰਜਾਬ ਵਿੱਚ ਇਹ ਸੜਕ ਦਿੱਲੀ ਤੋਂ ਕਰਨਾਲ, ਅੰਬਾਲਾ ਛਾਉਣੀ, ਲੁਧਿਆਣਾ, ਜਾਲੰਧਰ, ਹੁੰਦੀ ਹੋਈ ਅੰਮ੍ਰਿਤਸਰ ਤੇ ਅਗੇ ਅਟਾਰੀ ਤਕ ਜਾਂਦੀ ਹੈ।

**(੨) ਦਿੱਲੀ ਤੋਂ ਫੀਰੋਜ਼ਪੁਰ**— ਦਿੱਲੀ, ਰੋਹਤਕ, ਹਿਸਾਰ ਬਠਿੰਡਾ ਹੁੰਦੀ ਹੋਈ ਫੀਰੋਜ਼ਪੁਰ ਤਕ ਗਈ ਹੈ।

**(੩) ਅੰਬਾਲਾ ਤੋਂ ਸ਼ਿਮਲਾ**—ਕਾਲਕਾ ਹੁੰਦੀ ਜਾਂਦੀ ਹੈ।

**(੪) ਅੰਮ੍ਰਿਤਸਰ ਤੋਂ ਪਠਾਨਕੋਟ ਹੁੰਦੀ ਹੋਈ ਜੋਗਿੰਦਰ ਨਗਰ**—ਪਠਾਨਕੋਟ ਤੋਂ ਇਕ ਪੱਕੀ ਸੜਕ ਸ੍ਰੀ ਨਗਰ ਨੂੰ ਗਈ ਹੈ।

ਇਨ੍ਹਾਂ ਤੋਂ ਛੁਟ ਜ਼ਿਲਿਆਂ ਵਿੱਚ ਹੋਰ ਵੀ ਬਹੁਤ ਸਾਰੀਆਂ ਪਕੀਆਂ ਸੜਕਾਂ ਹਨ।

**ਹਵਾਈ ਜ਼ਹਾਜ਼**—ਹਵਾਈ ਜਹਾਜ਼ ਵਿੱਚ ਦਿੱਲੀ ਤੋਂ ਅੰਬਾਲਾ, ਜਾਲੰਧਰ ਅੰਮ੍ਰਿਤਸਰ ਪਠਾਨਕੋਟ, ਸ੍ਰੀਨਗਰ, ਫੀਰੋਜ਼ਪੁਰ, ਅਤੇ ਸ਼ਿਮਲਾ ਆ ਜਾ ਸਕਦੇ ਹਾਂ।

## ਪ੍ਰਸ਼ਨ

੧. ਪੂਰਬੀ ਪੰਜਾਬ ਦੇ ਪਹਾੜੀ ਭਾਗ ਵਿੱਚ ਆਵਣ ਜਾਣ ਦੇ ਕੀ ਕੀ ਵਸੀਲੇ ਹਨ ?
੨. ਮੈਦਾਨੀ ਭਾਗ ਵਿੱਚ ਆਵਣ ਜਾਣ ਦੇ ਕੀ ਕੀ ਵਸੀਲੇ ਮਿਲਦੇ ਹਨ ?
੩. ਜਦੋਂ ਦਿੱਲੀ ਤੋਂ ਪਠਾਨਕੋਟ ਜਾਈਏ ਤਾਂ ਰੇਲ ਰਾਹੀਂ ਕਿਹੜੇ ੨ ਰਾਹ ਜਾ ਸਕਦੇ ਹਾਂ ?
੪. ਸ੍ਰੀਨਗਰ (ਕਸ਼ਮੀਰ) ਨੂੰ ਦਿੱਲੀ ਤੋਂ ਜਾਣ ਦੇ ਕੀ ਕੀ ਵਸੀਲੇ ਮਿਲ ਸਕਦੇ ਹਨ ?
੫. ਖੁਸ਼ਕ ਮੈਦਾਨ ਵਿੱਚ ਸਾਮਾਨ ਲਿਆਵਣ ਲੈਜਾਣ ਦੇ ਕੀ ਕੀ ਵਸੀਲੇ ਹਨ ?
੬. ਪੂਰਬੀ ਪੰਜਾਬ ਦੀਆਂ ਪ੍ਰਸਿਧ ਸੜਕਾਂ ਦਸੋ ?

# ੧੫. ਬਿਉਪਾਰ (ਤਿਜਾਰਤ)

ਪਿੰਡਾਂ ਵਿੱਚ ਕੁਝ ਵਸਤਾਂ ਤਾਂ ਪੈਦਾ ਹੁੰਦੀਆਂ ਹਨ ਅਤੇ ਕੁਝ ਵਸਤਾਂ ਜਿਨ੍ਹਾਂ ਦੀ ਲੋੜ ਹੁੰਦੀ ਹੈ ਸ਼ਹਿਰਾਂ ਵਿਚੋਂ ਲਿਆਉਣੀਆਂ ਪੈਂਦੀਆਂ ਹਨ। ਬਿਉਪਾਰੀ ਲੋਕ ਲੋੜੀਦੀਆਂ ਵਸਤਾਂ ਸ਼ਹਿਰਾਂ ਦੀਆਂ ਮੰਡੀਆਂ ਵਿਚੋਂ ਲਿਆ ਕੇ ਪਿੰਡਾਂ ਵਿੱਚ ਵੇਚਦੇ ਹਨ

ਅਤੇ ਪਿੰਡਾਂ ਵਿੱਚ ਪੈਦਾ ਹੋਈਆਂ ਵਸਤਾਂ ਸ਼ਹਿਰਾਂ ਦੀਆਂ ਮੰਡੀਆਂ ਵਿੱਚ ਪਹੁੰਚਾਂਦੇ ਹਨ। ਇਸੀ ਪ੍ਰਕਾਰ ਸ਼ਹਿਰਾਂ ਦੇ ਬਿਉਪਾਰੀ ਦੂਜੇ ਸ਼ਹਿਰਾਂ ਅਤੇ ਪ੍ਰਾਂਤ ਵਿੱਚ ਚੀਜ਼ਾਂ ਦਾ ਲੈਣ ਦੇਣ ਕਰਦੇ ਰਹਿੰਦੇ ਹਨ। ਚੀਜਾਂ ਦੇ ਇਸ ਪ੍ਰਕਾਰ ਲੈਣ ਦੇਣ ਦਾ ਨਾਉਂ ਬਿਉਪਾਰ (ਤਿਜਾਰਤ) ਹੈ।

ਜੇਹੜਾ ਮਾਲ ਪ੍ਰਾਂਤ ਤੋਂ ਬਾਹਰ ਜਾਂਦਾ ਹੈ ਉਸਨੂੰ **ਜਾਣ ਵਾਲੀਆਂ ਵਸਤਾਂ** ਅਤੇ ਜੋ ਮਾਲ ਬਾਹਰੋਂ ਪ੍ਰਾਂਤ ਵਿੱਚ ਆਉਂਦਾ ਹੈ ਉਸਨੂੰ **ਆਵਣ ਵਾਲੀਆਂ ਵਸਤਾਂ** ਆਖਦੇ ਹਨ।

## ਪੂਰਬੀ ਪੰਜਾਬ ਦੀਆਂ ਜਾਣ ਵਾਲੀਆਂ ਵਸਤਾਂ

**ਤਿੱਬਤ ਦੇਸ਼ ਨੂੰ**—ਇਸ ਦੇਸ਼ ਤੋਂ ਲੂਣ ਕਪੜਾ, ਚਾਵਲ ਅਤੇ ਧਾਤਾਂ ਦਾ ਸਾਮਾਨ ਜਾਂਦਾ ਹੈ।

**ਕਸ਼ਮੀਰ**—ਨੂੰ ਲੂਣ, ਕਪੜਾ, ਖੰਡ ਅਤੇ ਚਾਹ ਭੇਜੀ ਜਾਂਦੀ ਹੈ।

**ਸੰਯੁਕਤ ਪ੍ਰਾਂਤ ਆਗਰਾ ਤੇ ਅਵਧ**—ਨੂੰ ਚੰਗੀ ਨਸਲ ਦੇ ਬੈਲ, ਗਾਂ, ਮੱਝ ਖੇਤੀ ਬਾੜੀ ਦਾ ਸਾਮਾਨ, ਘਿਉ, ਛੋਲੇ ਅਤੇ ਚਾਹ ਜਾਂਦੀ ਹੈ।

**ਦਿੱਲੀ**—ਨੂੰ ਕਣਕ, ਛੋਲੇ, ਘਿਉ, ਚਾਵਲ, ਤੇਲ ਵਾਲੇ ਬੀਜ, ਲਕੜੀ ਦਾ ਸਾਮਾਨ, ਊਨੀ ਕਪੜਾ, ਸੇਬ, ਨਾਸ਼ਪਾਤੀ, ਅਖਰੋਟ ਇਤਿ ਆਦਿਕ ਭੇਜੇ ਜਾਂਦੇ ਹਨ।

**ਅਫਗਾਨਿਸਤਾਨ**—ਨੂੰ ਖੰਡ ਅਤੇ ਕਪੜਾ ਇਸ

ਪ੍ਰਾਂਤ ਵਿਚੋਂ ਜਾਂਦਾ ਹੈ।

## ਪੂਰਬੀ ਪੰਜਾਬ ਨੂੰ ਆਵਣ ਵਾਲੀਆਂ ਵਸਤਾਂ।

**ਤਿੱਬਤ ਦੇਸ਼**—ਤੋਂ ਇਸ ਪ੍ਰਾਂਤ ਵਿੱਚ ਸੁਹਾਗਾ, ਚੰਵਰ ਉਨ, ਪੱਟੂ, ਕੰਬਲ ਅਤੇ ਧੁਸੇ ਪੂਰਬੀ ਪੰਜਾਬ ਵਿਚ **ਸ਼ਿਪਕੀ ਦੀ ਘਾਟੀ** ਦੁਰਾ ਆਉਂਦੇ ਹਨ।

**ਕਸ਼ਮੀਰ ਰਾਜ**—ਤੋਂ ਫਲ, ਬਾਦਾਮ, ਅਖਰੋਟ, ਸ਼ਾਲ ਦੋਸ਼ਾਲੇ, ਉੱਨ ਅਤੇ ਲਕੜੀ ਤੇ ਚਿੱਤਰਕਾਰੀ ਵਾਲਾ ਸਾਮਾਨ ਇਸ ਪ੍ਰਾਂਤ ਵਿੱਚ ਆਉਂਦਾ ਹੈ।

**ਸੰਯੁਕਤ ਪ੍ਰਾਂਤ ਆਗਰਾ ਤੇ ਅਵਧ**— ਤੋਂ ਖੰਡ, ਬਨਾਸਪਤੀ ਘਿਓ ਗੁੜ ਸ਼ਕਰ, ਚਮੜੇ ਦਾ ਸਾਮਾਨ ਅਤੇ ਤਾਲੇ ਚਾਕੂ ਆਦਿਕ ਇਸ ਪ੍ਰਾਂਤ ਵਿਚ ਆਉਂਦੇ ਹਨ।

**ਦਿੱਲੀ**-ਤੋਂ ਗੋਟਾ ਕਨਾਰੀ ਦਾ ਸਾਮਾਨ, ਹਾਥੀ ਦੰਦ ਦਾ ਸਮਾਨ ਅਤੇ ਕਪੜਾ ਤੇ ਵਿਦੇਸ਼ੀ ਮਾਲ, ਮੁਨਿਆਰੀ ਦਾ ਸਾਮਾਨ, ਲੋਹੇ ਅਤੇ ਟੀਨ ਇਤਆਦਿਕ ਦਾ ਸਾਮਾਨ ਆਉਂਦਾ ਹੈ।

**ਵਿਦੇਸ਼ਾਂ ਤੋਂ**-ਇਸ ਪ੍ਰਾਂਤ ਵਿਚ ਮਸ਼ੀਨਾਂ, ਮੋਟਰ ਲਾਰੀਆਂ, ਸ਼ੀਸ਼ੇ ਦੀਆਂ ਵਸਤਾਂ, ਉਨ ਅਤੇ ਸੂਤ ਦੇ ਕਪੜੇ ਧਾਤਾਂ ਵਲੈਤੀ ਖਿਡਾਉਣੇ ਅਤੇ ਮੁਨਿਆਰੀ ਦਾ ਸਾਮਾਨ, ਰੇਡੀਓ ਸੈੱਟ ਅਤੇ ਰੇਲਾਂ ਦਾ ਸਾਮਾਨ ਆਉਂਦਾ ਹੈ।

**ਅਫਗਾਨਿਸਤਾਨ**—ਤੋਂ ਖੁਸ਼ਕ ਮੇਵੇ, ਬਾਦਾਮ, ਅਖਰੋਟ ਫਲ ਅਤੇ ਹਿੰਗ ਆਉਂਦੀ ਹੈ।

**ਪੂਰਬੀ ਪੰਜਾਬ ਦੀਆਂ ਪ੍ਰਸਿੱਧ ਬਿਉਪਾਰ ਦੀਆਂ ਮੰਡੀਆਂ ਇਹ ਹਨ**—ਅੰਮ੍ਰਿਤਸਰ ਕਪੜੇ ਦੀ ਮੰਡੀ ਹੈ। ਰੋਹਤਕ ਗੁੜ ਸ਼ਕਰ ਅਤੇ ਘਿਓ ਦੀ ਮੰਡੀ ਹੈ ਅਤੇ ਕੈਥਲ ਵੀ ਘਿਓ ਦੀ ਮੰਡੀ ਹੈ। ਸੋਨੀਪਤ ਗੁੜ ਸ਼ਕਰ ਦੀ ਮੰਡੀ ਹੈ। ਕਰਨਾਲ ਅਨਾਜ ਦੀ ਮੰਡੀ ਹੈ। ਇਨ੍ਹਾਂ ਤੋਂ ਛੁਟ ਹਿਸਾਰ, ਜਾਲੰਧਰ ਲੁਧਿਆਣਾ, ਅੰਬਾਲਾ ਅਤੇ ਗੁਰਦਾਸਪੁਰ ਪ੍ਰਸਿਧ ਮੰਡੀਆਂ ਹਨ।

## ਪ੍ਰਸ਼ਨ

੧. ਪੂਰਬੀ ਪੰਜਾਬ ਤੋਂ ਤਿੱਬਤ ਦੇਸ਼ ਨੂੰ ਕੇਹੜੀਆਂ ੨ ਵਸਤਾਂ ਜਾਂਦੀਆਂ ਹਨ ਅਤੇ ਉਥੋਂ ਕੇਹੜੀਆਂ ੨ ਪ੍ਰਾਂਤ ਵਿੱਚ ਆਉਂਦੀਆਂ ਹਨ ?

੨. ਪੂਰਬੀ ਪੰਜਾਬ ਵਿਚ ਕੀ ਕੀ ਪ੍ਰਸਿਧ ਵਿਦੇਸ਼ੀ ਵਸਤਾਂ ਆਉਂਦੀਆਂ ਹਨ ?

੩. ਦਿੱਲੀ ਦੀਆਂ ਕੇਹੜੀਆਂ ੨ ਦਸਤਕਾਰੀ ਦੀਆਂ ਵਸਤਾਂ ਇਸ ਪ੍ਰਾਂਤ ਵਿਚ ਆਉਂਦੀਆਂ ਹਨ ?

੪. ਇਸ ਪ੍ਰਾਂਤ ਦੀਆਂ ਪੰਜ ਪ੍ਰਸਿਧ ਮੰਡੀਆਂ ਦੇ ਨਾਮ ਦਸੋ ?



# ੧੬. ਵਸੋਂ (ਜਨਸੰਖਿਆ) ਅਤੇ ਲੋਕਾਂ ਦੇ ਕੰਮ

੧੯੪੧ ਦੀ ਆਦਿਮ ਗਿਣਤੀ ਦੇ ਅਨੁਸਾਰ ਸਾਰੇ ਪੰਜਾਬ ਦੀ ਕੁਲ ਵਸੋਂ ੩,੪੩,੦੯,੮੬੧ ਸੀ। ੨,੮੪,੧੮, ੮੧੯ ਸਰਕਾਰੀ ਪੰਜਾਬ ਦੀ ਅਤੇ ੫੮,੯੧,੦੪੨ ਦੇਸੀ ਰਾਜਾਂ ਦੀ। ੧੫ ਅਗਸਤ ੧੯੪੭ ਨੂੰ ਜਦੋਂ ਭਾਰਤਵਰਸ਼ ਸਵਤੰਤਰ ਹੋਇਆ ਅਤੇ ਪੰਜਾਬ ਦਾ ਬਟਵਾਰਾ ਹੋਇਆ ਤਾਂ ਪੰਜਾਬ ਦੇ ੨੯ ਜ਼ਿਲਿਆਂ ਵਿਚੋਂ ੧੩ ਜ਼ਿਲੇ ਪੂਰਬੀ ਪੰਜਾਬ ਵਿਚ ਰਹੇ ਅਤੇ ਬਾਕੀ ਪਾਕਿਸਤਾਨ ਵਿਚ ਸ਼ਾਮਿਲ ਹੋ ਗਏ। ਪੂਰਬੀ ਪੰਜਾਬ ਦੇ ਇਨ੍ਹਾਂ ਜ਼ਿਲਿਆਂ ਦੀ ਆਦਿਮ ਗਿਣਤੀ ੧੯੪੧ ਦੀ ਆਦਿਮ ਗਿਣਤੀ ਦੇ ਅਨੁਸਾਰ ੧,੨੬,੯੩, ੫੨੫ ਹੋਣੀ ਚਾਹੀਦੀ ਸੀ ਅਤੇ ਪਾਕਿਸਤਾਨੀ ਪੰਜਾਬ ਦੇ ਜ਼ਿਲਿਆਂ ਦੀ ੧,੫੭,੨੫,੨੯੪। ਪਰੰਤੂ ਹਿੰਦੂ ਮੁਸਲਮਾਨ ਝਗੜੇ ਦੇ ਕਾਰਨ ਲੋਕਾਂ ਦਾ ਅਦਲ ਬਦਲ ਹੋਇਆ।

ਪੱਛਮੀ ਪੰਜਾਬ, ਉੱਤਰ ਪਛਮੀ ਸੀਮਾ ਪ੍ਰਾਂਤ ਅਤੇ ਬਹਾਵਲਪੁਰ ਰਾਜ ਤੋਂ ਹਿੰਦੂ ਅਤੇ ਸਿੱਖ ਪੂਰਬੀ ਪੰਜਾਬ ਅਤੇ ਭਾਰਤ ਵਰਸ਼ ਦੇ ਹੋਰ ਪ੍ਰਾਂਤਾਂ ਵਿੱਚ ਆ ਗਏ। ਪੂਰਬੀ ਪੰਜਾਬ ਵਿਚੋਂ ਮੁਸਲਮਾਨ ਪੱਛਮੀ ਪੰਜਾਬ ਵਿਚ ਚਲੇ ਗਏ। ਇਸ ਲਈ ਆਦਿਮ ਗਿਣਤੀ ਦੀ ਜਾਂਚ ਠੀਕ ਨਹੀਂ ਹੋ ਸਕਦੀ। ਅਗਲੀ ਆਦਿਮ ਗਿਣਤੀ ਤੇ ਠੀਕ ੨ ਪਤਾ ਲਗ ਜਾਏਗਾ। ਇਸ ਗਿਣਤੀ ਵਿਚ ਹਿਮਾਚਲ ਪ੍ਰਦੇਸ ਅਤੇ ਪੂਰਬੀ ਪੰਜਾਬ ਸਟੇਟਸ

ਯੂਨੀਅਨ ਦੀ ਗਿਣਤੀ ਸ਼ਾਮਿਲ ਨਹੀਂ ਹੈ। ਹੁਣ ਆਦਿਮ ਗਿਣਤੀ ੧੯੫੧ ਵਿਚ ਹੋਵੇਗੀ।

## ਵਸੋਂ, ਕੰਮਕਾਰ ਅਤੇ ਬੋਲੀ

(ਕੁਦਰਤੀ ਭਾਗ ਦੇ ਅਨੁਸਾਰ)

### ਪਹਾੜੀ ਭਾਗ ਬਹੁਤ ਘਟ ਗਿਣਤੀ ਵਾਲਾ

**ਭਾਗ**–ਸਰਦੀ ਬਹੁਤ ਜ਼ਿਆਦਾ ਹੈ। ਪੈਦਾਵਾਰ ਅਨਾਜ ਆਦਿਕ ਘਟ ਹੈ, ਕਿਉਂ ਜੋ ਖੇਤੀ ਲਈ ਭੋਏਂ ਥੋੜੀ ਹੈ। ਆਵਣ ਜਾਣ ਦੇ ਵਸੀਲੇ ਵੀ ਕਠਿਨ ਹਨ। ਜੀਵਣ ਨਿਰਬਾਹ ਔਖਾ ਹੁੰਦਾ ਹੈ ਇਸ ਲਈ ਵਸੋਂ ਬਹੁਤ ਘਟ ਹੈ। ਜਾਂਚ ਕੀਤੀ ਗਈ ਹੈ ਕਿ ਪ੍ਰਤੀ ਵਰਗ ਮੀਲ ਵਿਚ ਸੌ ਤੋਂ ਘਟ ਲੋਕ ਰਹਿੰਦੇ ਹਨ।

**ਕੰਮਕਾਰ**—ਖੇਤੀ ਬਾੜੀ ਲਈ ਭੋਏਂ ਥੋੜੀ ਹੈ। ਇਸ ਖੇਤੀ ਬਾੜੀ ਵਿਚ ਲੋਕਾਂ ਦਾ ਸਾਰਾ ਕੰਮ ਨਹੀਂ ਚਲਦਾ ਹੈ। ਵਰਖਾ ਬਹੁਤ ਹੁੰਦੀ ਹੈ, ਇਸ ਲਈ ਜੰਗਲ ਬਹੁਤ ਹਨ। ਘਾਹ ਚੰਗਾ ਹੁੰਦਾ ਹੈ ਇਸ ਲਈ ਲੋਕਾਂ ਦਾ ਕੰਮ ਭੇਡਾਂ ਬਕਰੀਆਂ ਪਾਲਣਾ ਅਤੇ ਉਨ੍ਹਾਂ ਦੀ ਉੱਨ ਤੋਂ ਪੱਟੂ ਆਦਿਕ ਬਣਾਉਣਾ ਹੈ। ਅਤੇ ਜੰਗਲਾਂ ਤੋਂ ਲਕੜੀਆਂ ਕਟਣਾ ਹੈ ਡੋਗਰੇ ਰਾਜਪੂਤ ਫੌਜ ਵਿਚ ਭਰਤੀ ਹੁੰਦੇ ਹਨ ਅਤੇ ਬੜੇ ਬਹਾਦੁਰ ਅਤੇ ਲੜਾਕੇ ਹਨ।

**ਬੋਲੀ**–ਪਹਾੜੀ ਬੋਲੀ ਬੋਲਦੇ ਹਨ ਜੋ ਇਕ ਪਹਾੜੀ ਭਾਗ ਤੋਂ ਦੂਜੇ ਪਹਾੜੀ ਭਾਗ ਵਿਚ ਬਦਲ ਜਾਂਦੀ ਹੈ ਸਾਧਾਰਨ ਡੋਗਰੀ ਬੋਲਦੇ ਹਨ।

**੨. ਪਹਾੜ ਦੀ ਤਲਹਟੀ**–ਘਣੀ ਵਸੋਂ ਵਾਲਾ ਭਾਗ ਹੈ। ਜਲ ਪੌਣ ਚੰਗੀ ਹੈ। ਵਰਖਾ ਬਹੁਤ ਹੁੰਦੀ ਹੈ। ਪੈਦਾਵਾਰ

ਚੰਗੀ ਅਤੇ ਆਵਣ ਜਾਣ ਦੇ ਵਸੀਲੇ ਸੌਖੇ ਹਨ ਅਤੇ ਕਾਫੀ ਹਨ। ਇਸ ਲਈ ਇਸ ਭਾਗ ਵਿਚ ਆਦਿਮ ਗਿਣਤੀ ਬਹੁਤ ਹੈ। ਜਾਂਚ ਕੀਤੀ ਗਈ ਹੈ ਕਿ ਪ੍ਰਤੀ ਵਰਗ ਮੀਲ ਵਿਚ ੫੦੦ ਦੇ ਲਗ ਭਗ ਮਨੁਖ ਵਸਦੇ ਹਨ। ਇਹ ਪੂਰਬੀ ਪੰਜਾਬ ਦਾ **ਵਧੀਕ ਵਸੋਂ ਵਾਲਾ ਭਾਗ ਹੈ।** ਜ਼ਿਲਾ ਗੁਰਦਾਸਪੁਰ ਅੰਮ੍ਰਿਤਸਰ ਅਤੇ ਜਾਲੰਧਰ ਵਿਚ ਸਭ ਤੋਂ ਵਧੀਕ ਵਸੋਂ ਹੈ। ੯੦੦ ਤਕ ਪ੍ਰਤੀ ਵਰਗ ਮੀਲ ਮਨੁਖ ਵਸਦੇ ਹਨ।

**ਕੰਮਕਾਰ**—ਪਿੰਡਾਂ ਦੇ ਲੋਕ ਖੇਤੀ ਬਾੜੀ ਕਰਦੇ ਹਨ। ਸ਼ਹਿਰਾਂ ਦੇ ਲੋਕ ਬਿਉਪਾਰ ਤੇ ਦਸਤਕਾਰੀਆਂ ਕਰਦੇ ਹਨ।

**ਬੋਲੀ**—ਅੰਬਾਲਾ ਜ਼ਿਲਾ ਵਿਚ ਹਿੰਦੀ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਵਿਚ ਪੰਜਾਬੀ ਬੋਲੀ ਜਾਂਦੀ ਹੈ।

**੩. ਪੂਰਬੀ ਪੰਜਾਬ ਦਾ ਬੜਾ ਮੈਦਾਨ**—ਕਾਫੀ ਵਸੋਂ ਵਾਲਾ ਭਾਗ ਹੈ। ਵਰਖਾ ਚੰਗੀ ਹੁੰਦੀ ਹੈ। ਨਹਿਰਾਂ ਵੀ ਹਨ। ਖੂਹ ਵੀ ਹਨ ਅਤੇ ਪੈਦਾਵਾਰ ਵੀ ਕਾਫੀ ਹੋ ਜਾਂਦੀ ਹੈ। ਆਵਣ ਜਾਣ ਦੇ ਵਸੀਲੇ ਘਣੇ ਹਨ। ਉਪਜੀਵਕਾ ਸੌਖੀ ਮਿਲ ਜਾਂਦੀ ਹੈ ਇਸ ਲਈ ਵਸੋਂ ਜ਼ਿਆਦਾ ਹੈ। ਉੱਤਰੀ ਜ਼ਿਲਿਆਂ ਵਿਚ ਜ਼ਿਲਾ ਲੁਧਿਆਨਾ, ਜਾਲੰਧਰ, ਅੰਮ੍ਰਿਤਸਰ ਵਿਚ ਮਨੁਖਾਂ ਦੀ ਗਿਣਤੀ ਦੀ ਜਾਂਚ ੪੦੦ ਮਨੁਖ ਪ੍ਰਤੀ ਵਰਗ ਮੀਲ ਹੈ ਅਤੇ ਦਖਣੀ ਜ਼ਿਲਿਆਂ ਵਿਚ (ਕਰਨਾਲ, ਰੋਹਤਕ, ਗੁੜਗਾਵਾਂ ਵਿਚ) ੩੦੦ ਦੇ ਲਗ ਭਗ ਮਨੁਖ ਪ੍ਰਤੀ ਵਰਗ ਮੀਲ ਵਸਦੇ ਹਨ।

**ਕੰਮਕਾਰ**—ਪਿੰਡਾਂ ਦੇ ਲੋਕ ਖੇਤੀ ਬਾੜੀ, ਸ਼ਹਿਰਾਂ ਦੇ ਬਿਉਪਾਰ, ਦਸਤਕਾਰੀ ਅਤੇ ਕਾਰਖਾਨਿਆਂ ਵਿਚ ਕੰਮ ਕਰਦੇ ਹਨ। ਸਰਕਾਰੀ ਨੌਕਰੀ ਵੀ ਕਰਦੇ ਹਨ। ਇਸ ਇਲਾਕੇ ਦੇ ਲੋਕ

(ਹਿੰਦੂ ਅਤੇ ਸਿਖ) ਸੈਨਾ ਵਿਚ ਵੀ ਭਰਤੀ ਹੁੰਦੇ ਹਨ। ਲੜਾਈ ਵਿਚ ਪੰਜਾਬੀ ਚੰਗੇ ਬੀਰ ਹਨ।

**ਬੋਲੀ**—ਉਤਰੀ ਜ਼ਿਲਿਆਂ ਵਿਚ (ਲੁਧਿਆਣਾ ਅਤੇ ਅੰਮ੍ਰਿਤਸਰ) ਪੰਜਾਬੀ ਬੋਲਦੇ ਹਨ। ਦਖਣੀ ਜ਼ਿਲਿਆਂ (ਕਰਨਾਲ, ਰੋਹਤਕ, ਅਤੇ ਗੁੜਗਾਵਾਂ) ਵਿਚ ਹਿੰਦੀ ਬੋਲਦੇ ਹਨ।

## ੪. ਦਖਣੀ ਪਛਮੀ ਖੁਸ਼ਕ ਮੈਦਾਨ—

ਵਰਖਾ ਘਟ, ਸਰਦੀ ਗਰਮੀ ਬਹੁਤ। ਭੂਮੀ ਰੇਤਲੀ ਅਤੇ ਜ਼ਿਆਦਾ ਤਰ ਬੰਜਰ, ਪੈਦਾਵਾਰ ਘਟ। ਆਵਣਾ ਜਾਣਾ ਰੇਤ ਵਿਚ ਕਠਿਨ ਹੈ। ਉਪਜੀਵਕਾ ਲਈ ਸਖਤ ਮੇਹਨਤ ਕਰਨੀ ਪੈਂਦੀ ਹੈ। ਵਸੋਂ ਘਟ ਹੈ ੧੦੦ ਤੋਂ ੨੦੦ ਮਨੁਖ਼ ਪ੍ਰਤੀ ਵਰਗ ਮੀਲ ਵਸਦੇ ਹਨ।

**ਕੰਮਕਾਰ**—ਖੇਤੀ ਘਟ ਹੈ। ਪਸ਼ੂ ਪਾਲਣਾ, ਭੇਡਾਂ ਬਕਰੀਆਂ ਵਧਾਣਾ ਉਨ ਤੋਂ ਬੋਝ ਢੋਣ ਦਾ ਕੰਮ ਲੈਣਾ ਆਦਿਕ ਪਿੰਡਾਂ ਦੇ ਕੰਮ ਕਾਰ ਹਨ ਅਤੇ ਸ਼ਹਿਰਾਂ ਦੇ ਲੋਕ ਜ਼ਿਆਦਾ ਤਰ ਬਿਉਪਾਰ ਵਿਚ ਲਗੇ ਹੋਏ ਹਨ।

**ਬੋਲੀ**—ਜ਼ਿਲਾ ਫੀਰੋਜ਼ਪੁਰ ਦੀ ਬੋਲੀ ਪੰਜਾਬੀ ਹੈ ਅਤੇ ਜ਼ਿਲਾ ਹਿਸਾਰ ਦੀ ਹਿੰਦੀ ਹੈ।

## ਪ੍ਰਸ਼ਨ

੧. ਪੂਰਬੀ ਪੰਜਾਬ ਦੀ ਠੀਕ ੨ ਜਾਂਚ ਕਿਉਂ ਨਹੀਂ ਹੋ ਸਕਦੀ ?

੨. ੧੫ ਅਗਸਤ ੧੯੪੭ ਤੋਂ ਪਹਿਲਾਂ ਪੂਰਬੀ ਪੰਜਾਬ ਦੇ ਜ਼ਿਲਿਆਂ ਦੀ ਆਦਿਮ ਗਿਣਤੀ ਕੀ ਸੀ ?

੩. ਵਸੋਂ ਦੇ ਵੀਚਾਰ ਨਾਲ ਪੂਰਬੀ ਪੰਜਾਬ ਨੂੰ ਕੇਹੜੇ

ਦ ਭਾਗਾਂ ਵਿਚ ਵੰਡੋਗੇ ? ਵਸੋਂ ਦਾ ਨਿਰਭਰ ਕਿਨ੍ਹਾਂ ਦ ਗਲਾਂ ਤੇ ਹੈ ?

੪. ਹਿੰਦੀ ਬੋਲੀ ਬੋਲਣ ਵਾਲਾ ਕੇਹੜਾ ਇਲਾਕਾ ਹੈ ? ਡੋਗਰੀ ਕਿਥੇ ਬੋਲੀ ਜਾਂਦੀ ਹੈ ? ਪੰਜਾਬੀ ਕਿਥੇ ਬੋਲੀ ਜਾਂਦੀ ਹੈ ?

)o(

# ੧੭. ਪੂਰਬੀ ਪੰਜਾਬ ਦਾ ਰਾਜ ਪ੍ਰਬੰਧ

ਪੂਰਬੀ ਪੰਜਾਬ ਦੇ ਸਭ ਤੋਂ ਵਡੇ ਹਾਕਿਮ ਸ੍ਰੀ **ਗਵਰਨਰ** ਸਾਹਿਬ ਹਨ। ਇਨ੍ਹਾਂ ਨੂੰ ਭਾਰਤਵਰਸ਼ ਦੀ ਕੇਂਦਰੀ ਸਰਕਾਰ ਦੀ ਸੰਮਤੀ ਨਾਲ ਭਾਰਤ ਵਰਸ਼ ਦੇ ਸਭ ਤੋਂ ਵਡੇ ਹਾਕਿਮ ਸ੍ਰੀ ਗਵਰਨਰ ਜਨਰਲ ਸਾਹਿਬ **ਦਿਲੀ** ਵਿੱਚ ਰਹਿੰਦੇ ਹਨ ਜੋ ਭਾਰਤਵਰਸ਼ ਦੀ ਰਾਜਧਾਨੀ ਹੈ ਅਤੇ ਪ੍ਰਾਂਤ ਦੇ ਗਵਰਨਰ ਪ੍ਰਾਂਤ ਦੀ ਰਾਜਧਾਨੀ **ਸ਼ਿਮਲਾ** ਵਿਚ ਰਹਿੰਦੇ ਹਨ।

ਚੇਤੇ ਰਹੇ ਕਿ ਭਾਰਤ ਵਰਸ਼ ਦਾ ਰਾਜ ਪ੍ਰਬੰਧ ਪਰਜਾ ਰਾਜ ਹੈ। ਰਾਜ ਉਸ ਪ੍ਰਕਾਰ ਦਾ ਨਾਮ ਹੈ ਜਿਸ ਵਿਚ ਪ੍ਰਜਾ ਹੀ ਜੰਤਾ ਦੇ ਲਾਭ ਲਈ ਰਾਜ ਨਿਯਮ ਬਣਾਏ ਅਰਥਾਤ ਸਾਰੀ ਪ੍ਰਜਾ ਹੀ ਰਾਜ ਦੀ ਮਾਲਿਕ ਹੁੰਦੀ ਹੈ। ਇਸ ਦੇ ਅਨੁਸਾਰ ਹੀ ਸਾਰੇ ਪ੍ਰਾਂਤ ਦਾ ਰਾਜ ਪ੍ਰਬੰਧ ਹੈ।

**ਲੋਕ ਸਭਾ**—ਪ੍ਰਾਂਤ ਦੀ ਪਰਜਾ ਦਵਾਰਾ ਚੁਣੇ ਹੋਏ ਪ੍ਰਤੀਨਿਧਾਂ ਦੀ ਇਕ ਸਭਾ ਹੁੰਦੀ ਹੈ। ਇਸ ਸਭਾ ਨੂੰ **(ਲੋਕ ਸਭਾ ਲੈਜਿਸਲੇਟਿਵ ਅਸੈਂਬਲੀ)** ਆਖਦੇ ਹਨ। ਇਹ ਸਭਾ ਪ੍ਰਾਂਤ ਦੇ ਰਾਜ ਦੇ ਨਿਯਮ ਬਨਾਉਂਦੀ ਹੈ।

**ਸ੍ਰੀ ਗਵਰਨਰ** ਸਾਹਿਬ ਇਨ੍ਹਾਂ ਨਿਯਮਾਂ ਦੀ ਪਰਜਾ ਤੋਂ ਪਾਲਨ ਕਰਾਣ ਲਈ ਲੋਕ ਸਭਾ ਵਿਚੋਂ ਸਭ ਤੋਂ ਵਡੀ ਪਾਰਟੀ ਦੇ ਮੁਖੀ ਨੇਤਾ ਨੂੰ ਆਪਣਾ **ਮੁਖਮੰਤ੍ਰੀ** ਨੀਯਤ ਕਰਦੇ ਹਨ। ਇਹ ਮੁਖ ਮੰਤ੍ਰੀ ਆਪਣੀ ਸਹਾਇਤਾ ਲਈ ਮੈਂਬਰਾਂ ਵਿਚੋਂ ਕੁਝਕ ਨੂੰ ਆਪਣੇ ਮੰਤ੍ਰੀ ਚੁਣ ਲੈਂਦਾ ਹੈ। ਮੁਖ ਮੰਤ੍ਰੀ ਅਤੇ ਦੂਜੇ ਮੰਤ੍ਰੀ ਰਲਕੇ ਪ੍ਰਾਂਤ ਦਾ ਮੰਤ੍ਰੀ ਮੰਡਲ ਬਣਾਂਦੇ ਹਨ। ਮੁਖ ਮੰਤ੍ਰੀ ਇਨ੍ਹਾਂ ਮੰਤ੍ਰੀਆਂ ਦੀ ਸਹਾਇਤਾ ਨਾਲ ਪ੍ਰਾਂਤ ਦੀ ਸਰਕਾਰ ਦੇ ਭਿਨ ਭਿਨ ਮਹਿਕਮਿਆਂ ਨੂੰ ਚਲਾਂਦਾ ਹੈ ਅਤੇ ਲੋਕ ਸਭਾ ਦੇ ਨਿਯਮਾਂ ਦਾ ਪਾਲਨ ਭਿਨ ਭਿਨ ਮਹਿਕਮਿਆਂ ਦਵਾਰਾ ਪਰਜਾ ਤੋਂ ਕਰਾਉਂਦਾ ਹੈ। ਜਦੋਂ ਲੋਕ ਸਭਾ ਦਾ ਭਰੋਸਾ ਮੰਤ੍ਰੀ ਮੰਡਲ ਤੋਂ ਉਠ ਜਾਏ ਤਾਂ ਮੁਖ ਮੰਤ੍ਰੀ ਆਪਣੀ ਪਦਵੀ ਨੂੰ ਛੱਡ ਦੇਂਦਾ ਹੈ ਅਤੇ ਫਿਰ ਨਵਾਂ ਮੰਤ੍ਰੀ ਮੰਡਲ ਜਿਸਤੇ ਲੋਕ ਸਭਾ ਦਾ ਭਰੋਸਾ ਹੋਵੇ, ਬਣਾਇਆ ਜਾਂਦਾ ਹੈ।

ਸਾਡੇ ਪ੍ਰਾਂਤ ਦੇ ਭਿੰਨ ਭਿੰਨ ਸਰਕਾਰੀ ਭਾਗ (ਮਹਿਕਮੇ) ਇਹ ਹਨ। ਪੋਲੀਸ, ਵਿਦਿਯਕ, ਅਰੋਗਤਾ, ਮਾਲ, ਨਹਿਰਾਂ, ਆਬਕਾਰੀ, ਜੇਲ੍ਹ, ਕੋਆਪਰੇਟਿਵ, ਖੇਤੀ ਬਾੜੀ, ਸਿਵਲ ਸਪਲਾਈ, ਨਿਯਾਇ ਸਥਾਨਕ ਪ੍ਰਬੰਧ ਕਾਰਖਾਨੇ ਤੇ ਦਸਤਕਾਰੀਆਂ ਆਦਿਕ।

ਇਕ ਇਕ ਜਾਂ ਦੋ ਜਾਂ ਇਸ ਤੋਂ ਵਧੀਕ ਭਾਗ ਇਕ ਮੰਤ੍ਰੀ ਦੇ ਪਾਸ ਹੁੰਦੇ ਹਨ, ਉਹ ਲੋਕ ਸਭਾ ਦੇ ਨਿਯਮਾਂ ਅਨੁਸਾਰ

ਇਨ੍ਹਾਂ ਨੂੰ ਚਲਾਂਦਾ ਹੈ।

ਜ਼ਿਲੇ ਦੇ ਵਡੇ ਹਾਕਿਮ ਡਿਪਟੀ ਕਮਿਸ਼ਨਰ ਸਾਹਿਬ ਹੁੰਦੇ ਹਨ। ਉਹ ਜ਼ਿਲੇ ਵਿਚ ਹਰ ਇਕ ਮਹਿਕਮੇ ਨੂੰ ਠੀਕ ਠੀਕ ਚਲਾਣ ਦੇ ਜ਼ਿਮਾਵਾਰ ਹੁੰਦੇ ਹਨ। ਅਤੇ ਜ਼ਿਲੇ ਦੀ ਭਲਾਈ ਬੁਰਾਈ ਲਈ ਪ੍ਰਾਂਤ ਦੀ ਸਰਕਾਰ ਅਗੇ ਜਵਾਬ ਦੇਹ ਹੁੰਦੇ ਹਨ। ਡਿਪਟੀ ਕਮਿਸ਼ਨਰ ਸਾਹਬ ਜ਼ਿਲੇ ਦੇ ਲੋਕਾਂ ਤੋਂ ਪ੍ਰਾਂਤ ਦੀ ਸਰਕਾਰ ਦੇ ਨਿਯਮ ਪਾਲਨ ਕਰਾਂਦੇ ਹਨ। ਜ਼ਿਲੇ ਵਿਚ ਦੋ ਪ੍ਰਕਾਰ ਦੀਆਂ ਅਦਾਲਤਾਂ ਹੁੰਦੀਆਂ ਹਨ ਇਕ ਦੀਵਾਨੀ ਦੂਜੀ ਫੌਜਦਾਰੀ। ਪਹਿਲੀ ਕਿਸਮ ਦੀਆਂ ਅਦਾਲਤਾਂ ਵਿਚ ਲੋਕਾਂ ਦੇ ਰੁਪੈ ਪੈਸੇ ਅਤੇ ਜਾਇਦਾਦ ਆਦਿਕ ਦੇ ਝਗੜੇ ਸਬ ਜਜ ਸਾਹਿਬ ਫੈਸਲਾ ਕਰਦੇ ਹਨ। ਦੂਜੀਆਂ ਅਦਾਲਤਾਂ ਵਿਚ ਲੋਕਾਂ ਦੀ ਮਾਰਕੁਟ ਲੜਾਈ ਝਗੜੇ ਕਤਲ ਆਦਿਕ ਦਾ ਫੈਸਲਾ ਮੈਜਿਸਟ੍ਰੇਟ ਸਾਹਿਬ ਕਰਦੇ ਹਨ। ਝਗੜਾ ਕਰਨ ਵਾਲਿਆਂ ਅਤੇ ਕਤਲ ਕਰਨ ਵਾਲਿਆਂ ਨੂੰ ਪੋਲੀਸ ਪਕੜਦੀ ਹੈ, ਅਤੇ ਸਰਕਾਰ ਵਲੋਂ ਫੌਜਦਾਰੀ ਅਦਾਲਤ ਵਿਚ ਝਗੜਾ ਕਰਨ ਵਾਲਿਆਂ ਦੇ ਵਿਰੁਧ ਮੁਕਦਮਾ ਚਲਾਂਦੀ ਹੈ, ਅਤੇ ਮੈਜਿਸਟ੍ਰੇਟ ਦੇ ਰਾਹੀਂ ਸਜ਼ਾ ਦਿਲਾਂਦੀ ਹੈ।

ਜ਼ਿਲੇ ਦੀਆਂ ਅਦਾਲਤਾਂ ਦੀ ਅਪੀਲ ਸੈਸ਼ਨ ਜਜ ਦੀ ਅਦਾਲਤ ਵਿਚ ਹੁੰਦੀ ਹੈ ਅਤੇ ਸੈਸ਼ਨ ਜਜ ਦੀ ਅਪੀਲ ਪ੍ਰਾਂਤ ਦੀ ਸਭ ਤੋਂ ਵਡੀ ਅਦਾਲਤ ਹਾਈ ਕੋਰਟ ਵਿਚ ਹੁੰਦੀ ਹੈ। ਹਾਈ ਕੋਰਟ ਦੇ ਬਹੁਤ ਮੁਕਦਮਿਆਂ ਦੀ ਅਪੀਲ ਭਾਰਤ ਵਰਸ਼ ਦੀ ਵਡੀ ਅਦਾਲਤ ਫੈਡਰਲ ਕੋਰਟ ਵਿਚ ਹੁੰਦਾ ਹੈ।

ਪੋਲੀਸ ਪਰਜਾ ਦੀ ਰਖਿਆ ਲਈ ਹੈ। ਚੋਰਾਂ, ਡਾਕੂਆਂ, ਬਦਮਾਸ਼ਾਂ ਅਤੇ ਹੋਰ ਭੈੜੇ ਮਨੁਖਾਂ ਤੋਂ ਪਰਜਾ ਨੂੰ ਬਚਾਉਂਦੀ ਹੈ।

**ਗਵਰਨਰ ਦੇ ਫਰਜ਼** ਗਵਰਨਰ ਸਾਰੇ ਪ੍ਰਾਂਤ ਦੇ

ਕੰਮ ਦੀ ਦੇਖ ਭਾਲ ਕਰਦੇ ਹਨ ਅਤੇ ਪ੍ਰਾਂਤ ਦੀ ਭਲਾਈ ਬੁਰਾਈ ਦੇ ਕੇਂਦਰੀ ਸਰਕਾਰ ਅਗੇ ਜਵਾਬ ਦੇਹ ਹੁੰਦੇ ਹਨ। ਪ੍ਰਾਂਤ ਦੀ ਲੋਕ ਸਭਾ ਦੇ ਨਿਯਮਾਂ ਨੂੰ ਪਰਜਾ ਤੋਂ ਪਾਲਣ ਕਰਾਣ ਵਿਚ ਮੰਤ੍ਰੀ ਮੰਡਲ ਦੀ ਸਹਾਇਤਾ ਕਰਦੇ ਹਨ।

ਹਰ ਇਕ ਮਹਿਕਮੇ ਦੇ ਕਰਮਚਾਰੀ (ਅਫਸਰ) ਹੁੰਦੇ ਹਨ ਜਿਹੜੇ ਮਹਿਕਮਿਆਂ ਨੂੰ ਮੰਤ੍ਰੀ ਮੰਡਲ ਦੀ ਇਛਿਆ ਅਨੁਸਾਰ ਚਲਾਉਂਦੇ ਹਨ। ਜਿਹਾ ਕਿ ਵਿਦਯਕ ਮਹਿਕਮੇ ਦੇ ਵੱਡੇ ਅਫਸਰ ਡਾਇਰੈਕਟਰ ਆਫ ਐਜੂਕੇਸ਼ਨ ਹੁੰਦੇ ਹਨ। ਸਕੂਲਾਂ ਅਤੇ ਕਾਲਜਾਂ ਦੀ ਪ੍ਰੀਖਿਆ ਲਈ ਯੂਨੀਵਰਸਟੀ ਹੈ। ਡਾਇਰੈਕਟਰ ਦੇ ਹੇਠਾਂ ਇਨਸਪੈਕਟਰ, ਡਿਸਟ੍ਰਿਕ ਇਨਸਪੈਕਟਰ ਅਤੇ ਅਸਿਸਟੈਂਟ ਡਿਸਟ੍ਰਿਕਟ ਇਨਸਪੈਕਟਰ ਹੁੰਦੇ ਹਨ।

ਸਰਕਾਰੀ ਸਕੂਲਾਂ ਤੋਂ ਛੁਟ ਜ਼ਿਲੇ ਦੇ ਸਥਾਨਕ ਸਕੂਲ ਵੀ ਹੁੰਦੇ ਹਨ। ਇਨ੍ਹਾਂ ਨੂੰ ਜ਼ਿਲਾ ਪ੍ਰਬੰਧ ਕਮੇਟੀਆਂ (ਡਿਸਟ੍ਰਿਕਬੋਰਡ ਅਤੇ ਨਗਰ ਕਮੇਟੀਆਂ) (ਮਿਊਨਸਪਲ ਕਮੇਟੀਆਂ) ਆਖਦੇ ਹਨ। ਇਨ੍ਹਾਂ ਦਾ ਹਾਲ ਤੁਸੀਂ ਜ਼ਿਲੇ ਦੇ ਭੂਗੋਲ ਵਿਚ ਪੜ੍ਹ ਚੁਕੇ ਹੋ।

## ਪ੍ਰਸ਼ਨ

੧. ਪ੍ਰਾਂਤ ਦੇ ਸਭ ਤੋਂ ਵਡੇ ਹਾਕਿਮ ਨੂੰ ਕੀ ਆਖਦੇ ਹਨ ਅਤੇ ਉਹ ਪੂਰਬੀ ਪੰਜਾਬ ਵਿਚ ਕਿਥੇ ਰਹਿੰਦਾ ਹੈ ?

੨. ਰਾਜ ਪ੍ਰਬੰਧ ਸਭਾ ਦੇ ਮੈਂਬਰਾਂ ਨੂੰ ਪਰਜਾ ਕਿਵੇਂ ਚੁਣਦੀ ਹੈ ?

੩. ਪ੍ਰਾਂਤ ਦਾ ਮੰਤ੍ਰੀ ਮੰਡਲ ਕਿਵੇਂ ਬਣਦਾ ਹੈ ?

੪. ਲੋਕ ਸਭਾ ਦਾ ਕੀ ਫਰਜ਼ ਹੈ ?

੫. ਜ਼ਿਲੇ ਦੇ ਵੱਡੇ ਹਾਕਮ ਨੂੰ ਕੀ ਆਖਦੇ ਹਨ, ਉਸਦਾ ਕੀ ਫਰਜ਼ ਹੈ ?

# ੧੯. ਪੂਰਬੀ ਪੰਜਾਬ ਪ੍ਰਾਂਤ ਦੀਆਂ ਕਮਿਸ਼ਨਰੀਆਂ, ਜ਼ਿਲੇ ਅਤੇ ਤਹਿਸੀਲਾਂ

ਪੂਰਬੀ ਪੰਜਾਬ ਪ੍ਰਾਂਤ ਦੇ ਵਖੋ ਵਖ ਮਹਿਕਮਿਆਂ ਦਾ ਠੀਕ ਠੀਕ ਪ੍ਰਬੰਧ ਕਰਨ ਲਈ ਅਤੇ ਰਾਜ ਪ੍ਰਬੰਧ ਨੂੰ ਚਲਾਨ ਲਈ ਪ੍ਰਾਂਤ ਨੂੰ ੨ ਕਮਿਸ਼ਨਰੀਆਂ ਅਤੇ ਹੇਠ ਲਿਖੇ ੧੩ ਜ਼ਿਲਿਆਂ ਵਿਚ ਵੰਡਿਆ ਗਿਆ ਹੈ।

| ਕਮਿਸ਼ਨਰੀਆਂ | ਜ਼ਿਲੇ | ਤਹਿਸੀਲਾਂ |
|---|---|---|
| ੧. ਜਲੰਧਰ | ਗੁਰਦਾਸਪੁਰ | ਗੁਰਦਾਸਪੁਰ, ਬਟਾਲਾ, ਪਠਾਨਕੋਟ। |
| | ਅੰਮ੍ਰਿਤਸਰ | ਅੰਮ੍ਰਿਤਸਰ, ਤਰਨਤਾਰਨ, ਅਜਨਾਲਾ। |
| | ਜਾਲੰਧਰ | ਜਾਲੰਧਰ, ਨਵਾਂ ਸ਼ਹਿਰ, ਨਕੋਦਰ, ਫਿਲੌਰ। |
| | ਲੁਧਿਆਣਾ | ਲੁਧਿਆਣਾ, ਸਮਰਾਲਾ, ਜਗਰਾਵਾਂ। |
| | ਕਾਂਗੜਾ | ਕਾਂਗੜਾ, ਪਾਲਮਪੁਰ, ਕੁੱਲੂ, ਹਮੀਰਪੁਰ, ਡੇਹਰਾ। |
| | ਹੁਸ਼ਿਆਰਪੁਰ | ਹੁਸ਼ਿਆਰਪੁਰ, ਗੜ੍ਹਸ਼ੰਕਰ, ਊਨਾ, ਦਸੂਹਾ। |
| | ਫੀਰੋਜ਼ਪੁਰ | ਫੀਰੋਜ਼ਪੁਰ, ਜ਼ੀਰਾ, ਮੁਕਤਸਰ, ਮੋਗਾ, ਫਾਜ਼ਿਲਕਾ। |
| ੨. ਅੰਬਾਲਾ | ਅੰਬਾਲਾ | ਅੰਬਾਲਾ, ਜਗਾਧਰੀ, ਨਰਾਇਣਗੜ੍ਹ ਖਰੜ, ਰੋਪੜ। |
| | ਸ਼ਿਮਲਾ | ਸ਼ਿਮਲਾ। |
| | ਕਰਨਾਲ | ਕਰਨਾਲ, ਪਾਨੀਪਤ, ਥਾਨੇਸਰ, ਕੈਥਲ। |
| | ਹਿਸਾਰ | ਹਿਸਾਰ, ਹਾਂਸੀ, ਭਵਾਨੀ, ਫਤਿਆਂ ਆਬਾਦ ਸਰਸਾ। |
| | ਰੋਹਤਕ | ਰੋਹਤਕ, ਝੱਜਰ, ਗੋਹਾਨਾ, ਸੋਨੀਪਤ। |
| | ਗੁੜਗਾਵਾਂ | ਗੁੜਗਾਵਾਂ, ਫੀਰੋਜ਼ਪੁਰ, ਝਿਰਕਾ ਨੂਹ ਪਲਵਲ, ਰੇਵਾੜੀ. ਬਲੱਬ ਗੜ੍ਹ। |

# ਪਰਾਂਤ ਦੇ ਪ੍ਰਸਿਧ ਸ਼ਹਿਰ

**ਰਾਜਧਾਨੀ**--ਪੂਰਬੀ ਪੰਜਾਬ ਦੀ ਆਰਜ਼ੀ ਰਾਜਧਾਨੀ **ਸ਼ਿਮਲਾ** ਹੈ। ਪੱਕੀ ਰਾਜਧਾਨੀ ਅਜੇ ਤਕ ਚੁਣੀ ਨਹੀਂ ਗਈ।

# ਜਾਲੰਧਰ ਕਮਿਸ਼ਨਰੀ

ਸਤਲੁਜ ਅਤੇ ਬਿਆਸ ਨਦੀਆਂ ਇਸ ਕਮਿਸ਼ਨਰੀ ਨੂੰ ਤਿੰਨ ਭਾਗਾਂ ਵਿਚ ਵੰਡਦੀਆਂ ਹਨ। ਸਤਲੁਜ ਅਤੇ ਬਿਆਸ ਨਦੀ ਦੇ ਵਿਚਾਲੇ ਜਾਲੰਧਰ, ਹੁਸ਼ਿਆਰਪੁਰ ਅਤੇ ਕੁਝ ਹਿਸਾ ਕਾਂਗੜੇ ਦੇ ਜ਼ਿਲੇ ਦਾ ਹੈ। ਬਿਆਸ ਨਦੀ ਦੇ ਉੱਤਰ ਪੱਛਮ ਵਿਚ ਕਾਂਗੜੇ ਦਾ ਵਸ਼ੇਸ਼ ਭਾਗ ਅਤੇ ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਜ਼ਿਲੇ ਹਨ। ਸਤਲੁਜ ਨਦੀ ਦੇ ਦਖਣ ਵਿਚ ਲੁਧਿਆਣਾ ਅਤੇ ਫੀਰੋਜ਼ਪੁਰ ਦੇ ਜ਼ਿਲੇ ਹਨ। ਧਰਾਤਲ ਦੇ ਵੀਚਾਰ ਨਾਲ ਇਸ ਕਮਿਸ਼ਨਰੀ ਦੇ ਭਾਗ ਚਹੁੰਆਂ ਹੀ ਭਾਗਾਂ ਵਿਚ ਆ ਜਾਂਦੇ ਹਨ। ਇਸਲਈ ਤੁਸੀਂ ਸਾਰੇ ਜਾਣ ਸਕਦੇ ਹੋ ਕਿ ਇਸ ਕਮਿਸ਼ਨਰੀ ਦੇ ਵਖੋ ਵਖ ਭਾਗਾਂ ਵਿਚ ਕਿਹੋ ਜੇਹੀ ਜਲਪੌਣ ਮਿਲੇਗੀ ਅਤੇ ਕੀ ਕੀ ਪੈਦਾਵਾਰ ਹੋਵੇਗੀ। ਲੋਕਾਂ ਦੇ ਕੰਮਕਾਰ ਕੀ ਹੋਣਗੇ? ਕਾਰਖਾਨੇ ਅਤੇ ਦਸਤਕਾਰੀਆਂ ਕੀ ਹੋਣਗੀਆਂ। ਕਾਂਗੜਾ ਜ਼ਿਲਾ ਪਹਾੜੀਭਾਗ ਹੈ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਪਹਾੜ ਦੀ ਤਲਹਟੀ ਵਿਚ ਹਨ। ਅੰਮ੍ਰਿਤਸਰ, ਜਾਲੰਧਰ, ਲੁਧਿਆਣਾ ਦੇ ਜ਼ਿਲੇ ਅਤੇ ਫੀਰੋਜ਼ਪੁਰ ਜ਼ਿਲੇ ਦਾ ਕੁਝ ਭਾਗ ਪ੍ਰਾਂਤ ਦੇ ਵਿਚਾਲੇ ਪੱਧਰੇ ਮੈਦਾਨ ਵਿਚ ਹੈ ਅਤੇ ਫੀਰੋਜ਼ਪੁਰ ਜ਼ਿਲੇ ਦੀ ਫਾਜ਼ਿਲਕਾ, ਮੋਗਾ ਅਤੇ ਮੁਕਤਸਰ ਦੀਆਂ ਤਹਿਸੀਲਾਂ ਖੁਸ਼ਕ ਮਾਰੂਥਲ ਦੇ ਭਾਗ ਵਿਚ ਹਨ।

# ੧. ਜ਼ਿਲਾ ਕਾਂਗੜਾ

ਪਹਾੜੀ ਭਾਗ ਹੈ। ਇਸ ਲਈ ਵਰਖਾ ਬਹੁਤ ਹੁੰਦੀ ਹੈ। ਖੇਤੀ ਲਈ ਭੂਮੀ ਥੋੜੀ ਹੈ ਪਰੰਤੂ ਪਹਾੜਾਂ ਦੀਆਂ ਢਲਾਨਾਂ ਤੇ ਜੰਗਲ ਬਹੁਤ ਹਨ। ਘਾਹ ਬਹੁਤ ਮਿਲਦੀ ਹੈ ਲੋਕਾਂ ਦਾ ਕੰਮ ਲਕੜੀ ਕਟਣਾ ਅਤੇ ਭੇਡ ਬਕਰੀਆਂ ਚਰਾਨਾ ਹੈ। ਪਹਾੜਾਂ ਦੀਆਂ ਘਾਟੀਆਂ ਵਿਚ ਚਾਵਲ, ਗੰਨਾਂ ਮਕਈ ਅਤੇ ਕੁਝ ਕਣਕ ਅਤੇ ਜੌਂ ਪੈਦਾ ਹੁੰਦੇ ਹਨ। ਪਰਬਤੀ ਢਲਾਨਾਂ ਤੇ ਚਾਹ ਦੇ ਬਾਗ ਹਨ। ਕੁੱਲੂ ਵਿਚ ਸੇਬ ਅਤੇ ਨਾਸ਼ਪਾਤੀ ਦੇ ਬਾਗ ਹਨ। ਇਸਲਈ ਮੈਦਾਨੀ ਲੋਕਾਂ ਨੂੰ ਇਹ ਲੋਕ ਪਰਬਤੀ ਲਕੜੀਆਂ, ਭੇਡਾਂ ਦੀ ਉਨ ਅਤੇ ਉਨ ਦੇ ਕਪੜੇ ਆਦਿਕ ਵਸਤਾਂ, ਚਾਵਲ, ਚਾਹ, ਸੇਬ ਅਤੇ ਨਾਸ਼ਪਾਤੀ ਦੇਂਦੇ ਹਨ ਅਤੇ ਮੈਦਾਨੀ ਭਾਗ ਤੋਂ ਲੂਣ, ਸੂਤੀ ਅਤੇ ਰੇਸ਼ਮੀ ਕਪੜਾ, ਮੁਨਿਆਰੀ ਦਾ ਸਾਮਾਨ, ਧਾਤ ਦਾ ਸਾਮਾਨ, ਮਿੱਟੀ ਦਾ ਤੇਲ ਅਤੇ ਦੂਜੇ ਤੇਲ ਆਦਿਕ ਲੈਂਦੇ ਹਨ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ :-

**ਕਾਂਗੜਾ**-ਹਿੰਦੂਆਂ ਦਾ ਪਵਿਤ੍ਰ ਅਸਥਾਨ ਹੈ। ਬਿਉਪਾਰ ਦੀ ਮੰਡੀ ਹੈ। ਚਾਹ ਦੀ ਪੈਦਾਵਾਰ ਲਈ ਮਸ਼ਹੂਰ ਹੈ।

**ਪਾਲਮਪੁਰ**-ਅਰੋਗਤਾ ਦਾ ਇਕ ਅਸਥਾਨ ਹੈ। ਚਾਹ ਅਤੇ ਚਾਵਲ ਬਹੁਤ ਹੁੰਦੇ ਹਨ।

**ਬੈਜਨਾਥ**-ਤੀਰਥ ਹੈ।

**ਧਰਮਸਾਲਾ**-ਮਸ਼ਹੂਰ ਅਰੋਗਤਾ ਦਾ ਇਕ ਅਸਥਾਨ ਹ ਇਥੇ ਇਕ ਕਾਲਜ ਵੀ ਹੈ। ਇਹ ਜ਼ਿਲਾ ਕਾਂਗੜੇ ਦਾ ਮੁਖ ਅਸਥਾਨ ਅਤੇ ਛਾਉਣੀ ਹੈ।

**ਮਨੀਕਰਨ**-ਤੀਰਥ ਹੈ। ਇਥੇ ਗਰਮ ਪਾਣੀ ਦਾ ਸੋਮਾ ਹੈ ਜਿਸ ਵਿਚ ਚਾਵਲ ਉਬਲ ਜਾਂਦੇ ਹਨ। ਰੋਟੀ ਵੀ ਪਾਓ ਤਾਂ ਪਕ ਕੇ ਤੈਰਨ ਲਗ ਜਾਂਦੀ ਹੈ।

**ਜਵਾਲਾਮੁਖੀ**-ਤੀਰਥ ਹੈ। ਜਵਾਲਾਮੁਖੀ ਦਾ ਮੰਦਰ ਪ੍ਰਸਿਧ ਹੈ। ਪਰਬਤਾਂ ਵਿਚੋਂ ਅੱਗ ਦੀਆਂ ਲਪਟਾਂ ਸਦਾ ਹੀ ਨਿਕਲ-ਦੀਆਂ ਰਹਿੰਦੀਆਂ ਹਨ, ਅਤੇ ਕਈ ਅਸਥਾਨਾਂ ਤੇ ਦੀਵੇ ਦੀ ਲੋ ਵੀ ਤਰ੍ਹਾਂ ਜਲਦੀਆਂ ਰਹਿੰਦੀਆਂ ਹਨ।

**ਕੁੱਲੂ**-ਇਥੇ ਦੇ ਸੇਬ ਅਤੇ ਨਾਸ਼ਪਾਤੀ ਪ੍ਰਸਿਧ ਹਨ। ਸ਼ਾਲ ਦੁਸ਼ਾਲੇ, ਪੱਟੂ ਕਾਲੀਨ ਅਤੇ ਕੰਬਲ ਬਣਦੇ ਹਨ।

**ਨੂਰਪੁਰ**-ਇਥੇ ਦੇ ਸ਼ਾਲ ਪ੍ਰਸਿਧ ਹਨ।

**ਹਮੀਰਪੁਰ**-ਤਹਿਸੀਲ ਦਾ ਮੁਖ ਅਸਥਾਨ ਹੈ।

## ੨. ਜ਼ਿਲਾ ਗੁਰਦਾਸਪੁਰ

ਪਹਾੜ ਦੀ ਤਲਹਟੀ ਦੇ ਭਾਗ ਵਿਚ ਹੈ। ਵਰਖਾ ਬਹੁਤ ਹੁੰਦੀ ਹੈ। ਮੈਦਾਨੀ ਭਾਗ ਨੂੰ ਨਹਿਰ ਅਪਰ ਬਾਰੀ ਦੁਆਬ ਪਾਣੀ ਦੇਂਦੀ ਹੈ। ਭੂਮੀ ਉਪਜਾਊ ਹੈ। ਵਸੋਂ ਭੀ ਬਹੁਤ ਹੈ ਕਣਕ, ਚਾਵਲ, ਕਪਾਹ, ਗੰਨਾਂ ਦਾਲਾਂ ਤੇ ਤੇਲਵਾਲੇ ਬੀਜ ਬਹੁਤ ਹੁੰਦੇ ਹਨ, ਸ਼ਹਿਤੂਤ ਦੇ ਰੁਖ ਬਹੁਤ ਹਨ। ਇਨ੍ਹਾਂ ਤੇ ਰੇਸ਼ਮ ਦੇ ਕੀੜੇ ਬਹੁਤ ਪਾਲੇ ਜਾਂਦੇ ਹਨ ਅਤੇ ਇਨ੍ਹਾਂ ਤੋਂ ਰੇਸ਼ਮ ਮਿਲਦਾ ਹੈ ਜਿਸ ਤੋ ਰੇਸ਼ਮੀ ਕਪੜਾ ਬੁਣਿਆ ਜਾਂਦਾ ਹੈ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ:-

**ਗੁਰਦਾਸਪੁਰ**-ਜ਼ਿਲੇ ਦਾ ਮੁਖ ਅਸਥਾਨ ਹੈ। ਸਰਕਾਰੀ ਐਨਜੀਨੀਅਰਿੰਗ ਸਕੂਲ ਹੈ। ਇਥੇ ਦਾ ਝੂਲਦਾ ਮਹਲ ਮਸ਼ਹੂਰ ਹੈ। ਕਪਾਹ ਦੀ ਮੰਡੀ ਹੈ। ਇਥੇ ਖੇਤੀ ਬਾੜੀ ਦਾ ਇਕ ਵੱਡਾ ਫਾਰਮ ਹੈ ਅਤੇ ਇਕ ਸਰਕਾਰੀ ਮੁਰਗੀਆਂ ਪਾਲਣ ਦਾ ਵੀ ਫਾਰਮ ਹੈ।

**ਪਠਾਨਕੋਟ**-ਇਥੋਂ ਸ੍ਰੀ ਨਗਰ ਨੂੰ ਪੱਕੀ ਸੜਕ ਗਈ ਹੈ। ਲੋਈਆਂ ਚੰਗੀਆਂ ਬਣਦੀਆਂ ਹਨ। ਕੁੱਲੂ ਵੈਲੀ ਰੇਲ ਦੀ ਸ਼ਾਖ ਇਥੋਂ ਹੀ ਨਿਕਲਦੀ ਹੈ। ਅਜਕਲ ਪੂਰਬੀ ਪੰਜਾਬ ਅਤੇ ਕਸ਼ਮੀਰ ਦੇ ਵਿਚਾਲੇ ਬਿਉਪਾਰ ਦੀ ਮੰਡੀ ਹੈ।

**ਬਟਾਲਾ**-ਖੇਤੀ ਬਾੜੀ ਦਾ ਸਮਾਨ, ਘਾਹ ਕਟਣ ਦੀਆਂ ਮਸ਼ੀਨਾਂ ਆਦਿਕ ਅਤੇ ਕਾਂਸੀ ਪਿੱਤਲ ਦੇ ਬਰਤਨ ਚੰਗੇ ਬਣਦੇ ਹਨ। ਰੇਸ਼ਮੀ ਕਪੜਾ ਵੀ ਚੰਗਾ ਬਣਦਾ ਹੈ।

**ਧਾਰੀਵਾਲ**-ਉਨੀ ਕਪੜਾ ਬੁਨਣ ਦਾ ਇਕ ਪ੍ਰਸਿਧ ਕਾਰਖਾਨਾ ਹੈ।

**ਦੀਨਾ ਨਗਰ**-ਸ਼ੀਸ਼ੇ ਦਾ ਕਾਰਖਾਨਾ ਹੈ।

**ਮਾਧੋਪੁਰ**-ਰਾਵੀ ਨਦੀ ਦੇ ਖੱਬੇ ਕੰਢੇ ਤੇ ਹੈ। ਨਹਿਰ ਅਪਰ ਬਾਰੀ ਦੁਆਬ ਇਸੇ ਅਸਥਾਨ ਤੋਂ ਕਢੀ ਗਈ ਹੈ। ਇਥੇ ਲੋਈਆਂ ਚੰਗੀਆਂ ਬਣਦੀਆਂ ਹਨ। ਇਥੇ ਦੀ ਮੈਂਹਦੀ ਵੀ ਮਸ਼ਹੂਰ ਹੈ।

**ਕਾਦੀਆਂ**-ਕਾਦਯਾਨੀ ਮੁਸਲਮਾਨਾਂ ਦਾ ਪਵਿਤ੍ਰ ਅਸਥਾਨ ਹੈ।

**ਡੇਰਾ ਬਾਬਾ ਨਾਨਕ**-ਸਿਖਾਂ ਦਾ ਪਵਿਤ੍ਰ ਅਸਥਾਨ ਹੈ।

**ਡਲਹੋਜ਼ੀ**–ਅਰੋਗਤਾ ਦਾ ਇਕ ਅਸਥਾਨ ਹੈ।

**ਸੁਜਾਨਪੁਰ**–ਇਥੇ ਖੰਡ ਅਤੇ ਸ਼ਰਾਬ ਬਨਾਉਣ ਦੇ ਕਾਰਖਾਨੇ ਹਨ।

## ੩. ਹੁਸ਼ਿਆਰਪੁਰ

ਪਹਾੜ ਦੀ ਤਲਹਟੀ ਵਿਚ ਹੈ। ਵਰਖਾ ਬਹੁਤ ਹੁੰਦੀ ਹੈ। ਪਹਾੜੀ ਨਦੀ ਨਾਲੇ ਵੀ ਬਹੁਤ ਹਨ। ਭੂਮੀ ਉਪਜਾਊ ਹੈ। ਪਰੰਤੂ ਜੰਗਲ ਕਟ ਜਾਣ ਤੇ ਨਦੀ ਨਾਲਿਆਂ ਨੂੰ ਭੋਏਂ ਵਿਚ ਚੋ ਦਰਾੜਾ, ਖੱਡ ਆਦਿਕ ਬਣਾ ਦਿਤੇ ਹਨ। ਇਸ ਲਈ ਭੂਮੀ ਕਟੀ ਜਾ ਰਹੀ ਹੈ। ਚਾਵਲ, ਕਣਕ ਜੌਂ ਮਕਈ, ਕਪਾਹ, ਗਨੇ ਬਹੁਤ ਪੈਦਾ ਹੁੰਦੇ ਹਨ। ਅੰਬ ਦੇ ਰੁਖ ਬਹੁਤ ਹਨ। ਵਸੋਂ ਵੀ ਘਣੀ ਹੈ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ :-

**ਹੁਸ਼ਿਆਰਪੁਰ** ਜ਼ਿਲੇ ਦਾ ਮੁਖ ਅਸਥਾਨ ਹੈ। ਗੁੜ ਦੀ ਮੰਡੀ ਹੈ। ਚਿੰਤਪੁਰਨੀ ਦਾ ਮੰਦਰ ਪ੍ਰਸਿਧ ਹੈ। ਲਕੜੀ, ਚਮੜੇ ਅਤੇ ਹਾਥੀ ਦੰਦ ਦਾ ਕੰਮ ਬਹੁਤ ਹੁੰਦਾ ਹੈ।

**ਗੜ੍ਹਸ਼ੰਕਰ**–ਗੁੜ ਅਤੇ ਸ਼ਕਰ ਦੀ ਮਸ਼ਹੂਰ ਮੰਡੀ ਹੈ।

**ਹਰਿਆਨਾ**–ਇਥੇ ਅੰਬ ਬਹੁਤ ਹੁੰਦੇ ਹਨ।

**ਊਨਾ**–ਤਹਿਸੀਲ ਊਨਾ ਦਾ ਮੁਖ ਅਸਥਾਨ ਹੈ।

**ਦਸੂਹਾ**–ਤਹਿਸੀਲ ਦਸੂਹਾ ਦਾ ਮੁਖ ਅਸਥਾਨ ਹੈ।

## (੪) ਜ਼ਿਲਾ ਅੰਮ੍ਰਿਤਸਰ

ਵਿਚਾਲੇ ਦੇ ਪਧਰੇ ਮੈਦਾਨ ਵਿਚ ਹੈ। ਵਰਖਾ ਬਹੁਤ ਹੁੰਦੀ

ਹੈ। ਨਹਿਰ ਅਪਰ ਬਾਰੀ ਦੁਆਬ ਭੂਮੀ ਨੂੰ ਸਿੰਚਦੀ ਹੈ। ਇਸ ਲਈ ਭੂਮੀ ਉਪਜਾਊ ਹੈ। ਕਣਕ, ਕਪਾਹ, ਚਾਵਲ, ਗੰਨਾ, ਦਾਲਾਂ ਅਤੇ ਤੇਲ ਵਾਲੇ ਬੀਜ ਪੈਦਾ ਹੁੰਦੇ ਹਨ। ਅੰਮ੍ਰਿਤਸਰ ਵਿਚ ਕੇਲੇ ਅਤੇ ਸੰਗਤਰੇ ਦੇ ਬਾਗ ਹਨ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ।

**ਅੰਮ੍ਰਿਤਸਰ**—ਸਿਖਾਂ ਦਾ ਪਵਿਤ੍ਰ ਅਸਥਾਨ ਹੈ। ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਵੇਖਣ ਯੋਗ ਹੈ। ਕਪੜੇ ਦੀ ਬੜੀ ਭਾਰੀ ਮੰਡੀ ਹੈ ਅਤੇ ਵਿਉਪਾਰ ਦਾ ਕੇਂਦਰ ਹੈ। ਛਾਵਨੀ ਹੈ। ਇਥੇ ਦੀ ਦੀਵਾਲੀ ਵੇਖਣ ਯੋਗ ਹੈ। ਵਿਸਾਖੀ ਤੇ ਬੜਾ ਭਾਰੀ ਮੇਲਾ ਲਗਦਾ ਹੈ। ਘੋੜਿਆਂ ਦੀ ਮੰਡੀ ਲਗਦੀ ਹੈ। ਖੰਡ ਬਣਾਣ ਆਟਾ ਅਤੇ ਮੈਦਾ ਪੀਹਨ ਅਤੇ ਕਪੜੇ ਦੇ ਕਾਰਖਾਨੇ ਹਨ। ਕਾਲੀਨ ਵੀ ਇਥੇ ਦੇ ਪ੍ਰਸਿਧ ਹਨ।

**ਖੇਮਕਰਨ**—ਪੂਰਬੀ ਪੰਜਾਬ ਅਤੇ ਪਾਕਿਸਤਾਨ ਦੀ ਸੀਮਾ ਤੇ ਹੈ ਇਥੇ ਦੇ ਖੇਸ ਪ੍ਰਸਿਧ ਹਨ।

**ਤਰਨਤਾਰਨ**—ਸਿਖਾਂ ਦਾ ਪਵਿਤਰ ਅਸਥਾਨ ਹੈ। ਤਰਨਤਾਰਨ ਤਹਿਸੀਲ ਦਾ ਮੁਖ ਅਸਥਾਨ ਹੈ।

**ਬਿਆਸ**—ਬਿਆਸ ਨਦੀ ਦੇ ਕੰਢੇ ਲਕੜੀ ਦੀ ਮੰਡੀ ਹੈ।

**ਛੇਹਰਟਾ**—ਇਥੇ ਉਨ ਦੇ ਕਪੜੇ ਬੁਨਣੇ, ਗਰਾਮੋਫੋਨ ਦੇ ਰੀਕਾਰਡ ਬਨਾਣੇ, ਤੇਜ਼ਾਬ ਅਤੇ ਸ਼ਰਾਬ ਬਨਾਉਣ ਦੇ ਕਾਰਖਾਨੇ ਹਨ।

## (੫) ਜ਼ਿਲਾ ਜਾਲੰਧਰ

ਧਰਾਤਲ ਪਧਰੀ ਹੈ। ਬਿਆਸ ਅਤੇ ਸਤਲੁਜ ਦੋਵਾਂ

ਨਦੀਆਂ ਦੇ ਵਿਚਾਲੇ ਹੈ। ਵਰਖਾ ਕਾਫੀ ਹੁੰਦੀ ਹੈ ਭੂਮੀ ਉਪਜਾਊ ਹੈ। ਨਹਿਰਾਂ ਨਹੀਂ ਹਨ। ਖੂਹ ਹਨ ਇਸਲਈ ਵਸੋਂ ਘਣੀ ਹੈ। ਆਵਾਜ਼ ਜਾਣ ਦੇ ਵਸੀਲੇ ਬਹੁਤ ਸਨ। ਕਣਕ, ਕਪਾਹ, ਮਕਈ, ਚਾਵਲ, ਤੰਬਾਕੂ ਗੰਨਾ ਅਤੇ ਤੇਲ ਵਾਲੇ ਬੀਜ ਪੈਦਾ ਹੁੰਦੇ ਹਨ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ।

**ਜਾਲੰਧਰ**— ਜ਼ਿਲੇ ਦਾ ਮੁਖ ਅਸਥਾਨ ਹੈ। ਰੇਲ ਦਾ ਜੰਕਸ਼ਨ ਅਤੇ ਪ੍ਰਸਿਧ ਛਾਵਣੀ ਹੈ। ਲੋਹੇ ਦਾ ਸਮਾਨ, ਕੁਰਸੀਆਂ ਅਤੇ ਬਾਲਟੀਆਂ ਬਹੁਤ ਬਣਦੀਆਂ ਹਨ। ਗੁੜ ਦੀ ਮੰਡੀ ਹੈ। ਖੇਲਾਂ ਦਾ ਸਾਮਾਨ ਵੀ ਬਹੁਤ ਬਣਦਾ ਹੈ।

**ਕਰਤਾਰ ਪੁਰ**— ਲਕੜੀ ਦਾ ਸਮਾਨ, ਮੇਜ਼ ਕੁਰਸੀਆਂ ਆਦਿਕ ਲਈ ਪ੍ਰਸਿਧ ਹੈ।

**ਨਕੋਦਰ**— ਤੰਬਾਕੂ ਦੀ ਮੰਡੀ ਹੈ।

**ਫਿਲੌਰ**— ਪੁਲੀਸ ਅਫਸਰਾਂ ਲਈ ਇਕ ਟਰੇਨੰਗ ਸਕੂਲ ਇਥੇ ਪੁਰਾਣੇ ਕਿਲੇ ਵਿਚ ਹੈ।

**ਰਾਹੋਂ**— ਇਥੇ ਦੀਆਂ ਲੁੰਗੀਆਂ ਮਸ਼ਹੂਰ ਹਨ।

**ਨਵਾਂ ਸ਼ਹਿਰ**— ਇਥੇ ਦਾ ਤਾਲਾਬ ਅਤੇ ਬਾਰਾਂਦਰੀ ਮਸ਼ਹੂਰ ਹਨ।

## (੬) ਜ਼ਿਲਾ ਲੁਧਿਆਣਾ

ਧਰਾਤਲ ਪੱਧਰਾ ਮੈਦਾਨ ਹੈ। ਉਤਰੀ ਹਦ ਸਤੁਲਜ ਨਦੀ ਬਣਾਂਦੀ ਹੈ। ਵਰਖਾ ਕਾਫੀ ਹੁੰਦੀ ਹੈ। ਨਹਿਰ ਸਰਹਿੰਦ ਭੂਮੀ ਨੂੰ ਸਿੰਚਦੀ ਹੈ। ਭੂਮੀ ਉਪਜਾਊ ਹੈ। ਕਣਕ, ਛੋਲੇ, ਮਕਈ ਕਪਾਹ ਅਤੇ ਤੇਲ ਵਾਲੇ ਬੀਜ ਤੇ ਦਾਲਾਂ ਪੈਦਾ ਹੁੰਦੀਆਂ ਹਨ। ਇਹ ਜ਼ਿਲਾ

ਪੂਰਬੀ ਪੰਜਾਬ ਵਿਚ ਸਭ ਤੋਂ ਵਧੀਕ ਮਕਈ ਪੈਦਾ ਕਰਦਾ ਹੈ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ।

**ਲੁਧਿਆਣਾ**--ਇਥੇ ਜੁਰਾਬਾਂ, ਬੁਨੈਨਾਂ, ਗੁਲੂਬੰਦ, ਅਤੇ ਦਸਤਾਨੇ ਬਹੁਤ ਬਣਦੇ ਹਨ। ਪਸ਼ਮੀਨੇ ਦੀਆਂ ਚਾਦਰਾਂ, ਲੁੰਗੀਆਂ ਅਤੇ ਗਬਰੂਨਾਂ ਲਈ ਪ੍ਰਸਿਧ ਹੈ। ਕਪਾਹ ਅਤੇ ਅਨਾਜ ਦੀ ਮੰਡੀ ਹੈ।

**ਜਗਰਾਉਂ**--ਇਥੇ ਸ਼ਿਪ ਅਤੇ ਹਾਥੀ ਦੰਦ ਦਾ ਕੰਮ ਚੰਗਾ ਹੁੰਦਾ ਹੈ।

**ਖੰਨਾ**--ਇਥੇ ਕਪਾਹ ਵੇਲਣ ਦੇ ਕਾਰਖਾਨੇ ਹਨ। ਕਪਾਹ ਅਤੇ ਉਨ ਦੀ ਮੰਡੀ ਹੈ।

## (੭) ਜ਼ਿਲਾ ਫੀਰੋਜ਼ਪੁਰ

ਇਸ ਜ਼ਿਲੇ ਦਾ ਪਛਮ ਦਖਣੀ ਭਾਗ ਖੁਸ਼ਕ ਮਾਰੂਥਲ ਹੈ। ਵਰਖਾ ਘਟ ਹੁੰਦੀ ਹੈ ਜੇਹੜਾ ਹਿਸਾ ਨਹਿਰ ਸਰਹਿੰਦ ਨਾਲ ਸਿੰਚਿਆ ਜਾਂਦਾ ਹੈ ਉਥੇ ਕਣਕ, ਜੌਂ ਛੋਲੇ, ਮਕਈ, ਕਪਾਹ ਗੰਨਾ ਤੇਲ ਵਾਲੇ ਬੀਜ ਅਤੇ ਦਾਲਾਂ ਪੈਦਾ ਹੁੰਦੀਆਂ ਹਨ। ਪਰੰਤੂ ਖ਼ੁਸ਼ਕ ਹਿੱਸੇ ਵਿਚ ਵਰਖਾ ਹੋਣ ਤੇ ਬਾਜਰਾ, ਜਵਾਰ ਅਤੇ ਛੋਲੇ ਪੈਦਾ ਹੁੰਦੇ ਹਨ।

ਇਸ ਦੇ ਖੁਸ਼ਕ ਹਿਸੇ ਨੂੰ ਗ਼ਰੋ ਨਹਿਰ ਦੇ ਬਾਰਾਂ ਨਾਲੇ ਜੇਹੜੇ ਸਤਲੁਜ ਨਦੀ ਦੇ ਹੜ੍ਹ ਆਵਣ ਤੇ ਚਲ ਪੈਂਦੇ ਹਨ ਸਿੰਚਦੇ ਹਨ। ਪਰੰਤੂ ਇਹਨਾਂ ਨਾਲ ਸਾਰਾ ਖੁਸ਼ਕ ਹਿਸਾ ਨਹੀਂ ਸਿੰਚਿਆ ਜਾ ਸਕਦਾ ਹੈ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ।

**ਫੀਰੋਜ਼ਪੁਰ**--ਪ੍ਰਸਿਧ ਛਾਉਣੀ ਹੈ। ਇਥੇ ਇਕ ਨਵੇਂ ਢੰਗ ਦਾ ਕਿਲ੍ਹਾ ਹੈ। ਕਣਕ ਅਤੇ ਛੋਲਿਆਂ ਦਾ ਵਿਉਪਰ ਬਹੁਤ

ਹੁੰਦਾ ਹੈ। ਇਹ ਨਗਰ ਪੂਰਬੀ ਪੰਜਾਬ ਅਤੇ ਪਾਕਿਸਤਾਨ ਦੀ ਹਦ ਤੇ ਹੈ।

**ਮੋਗਾ**—ਇਥੇ ਅਖਾਂ ਦਾ ਇਕ ਪ੍ਰਸਿਧ ਹਸਪਤਾਲ ਹੈ। ਅਨਾਜ ਦੀ ਵੱਡੀ ਭਾਰੀ ਮੰਡੀ ਹੈ।

**ਫਾਜ਼ਿਲਕਾ**—ਊਨ ਦੀ ਮੰਡੀ ਹੈ। ਲੋਈਆਂ ਪ੍ਰਸਿਧ ਹਨ।

**ਮੁਕਤਸਰ**— ਸਿਖਾਂ ਦਾ ਤੀਰਥ ਹੈ ਇਥੇ ਗੁਰਦਵਾਰੇ ਵਿਚ ਹਰ ਸਾਲ ਮੇਲਾ ਲਗਦਾ ਹੈ।

)o(

# (੨) ਅੰਬਾਲਾ ਕਮਿਸ਼ਨਰੀ

ਧਰਾਤਲ ਭੇਦੀਚਾਰ ਨਾਲ ਇਸ ਕਮਿਸ਼ਨਰੀ ਵਿਚ ਛੀ ਚਾਰ ਪ੍ਰਕਾਰ ਦੇ ਭਾਗ ਹਨ। ਸ਼ਿਮਲੇ ਦਾ ਜ਼ਿਲਾ ਪਰਬਤੀ ਭਾਗ ਵਿਚ ਹੈ। ਅੰਬਾਲਾ ਪਹਾੜ ਦੀ ਢਲਹਟੀ ਵਿਚ ਹੈ। ਕਰਨਾਲ ਦਾ ਜ਼ਿਲਾ ਰੋਹਤਕ ਅਤੇ ਗੁੜਗਾਵਾਂ ਦਾ ਜ਼ਿਆਦਾ ਭਾਗ ਵਿਚਲੇ ਪਧਰੇ ਮੈਦਾਨ ਵਿਚ ਹੈ। ਰੋਹਤਕ ਜ਼ਿਲੇ ਦੀ ਝਜਰ ਤਹਿਸੀਲ ਗੁੜਗਾਵਾਂ ਦੀ ਰੇਵਾੜੀ ਤਹਿਸੀਲ ਅਤੇ ਹਿਸਾਰ ਦਾ ਪੂਰਾ ਜ਼ਿਲਾ ਪਰਾਂਤ ਦੇ ਦਖਣ ਪਛਮੀ ਖੁਸ਼ਕ ਮਾਰੂ ਥਲ ਵਿਚ ਹੈ। ਇਸ ਲਈ ਜਲ ਪੌਣ ਦੇ ਹਰ ਭਾਗ, ਵਰਖਾ ਅਤੇ ਪੈਦਾਵਾਰ ਹਰ ਤਰ੍ਹਾਂ ਦੀ ਇਸ ਕਮਿਸ਼ਨਰੀ ਵਿਚ ਹੈ। ਇਸ ਕਮਿਸ਼ਨਰੀ ਦੇ ਜ਼ਿਆਦਾ ਇਲਾਕੇ ਨੂੰ ਜਮਨਾ ਪਛਮੀ ਨਹਿਰ ਸਿੰਚਦੀ ਹੈ। ਨਹਿਰੀ, ਖਾਦਰ ਅਤੇ ਭਹਰੀ ਭਾਗ ਵਿਚ ਕਣਕ, ਜੌਂ ਛੋਲੇ, ਕਪਾਹ, ਗੰਨਾ ਅਤੇ ਤੇਲ ਵਾਲੇ ਬੀਜ ਅਤੇ ਦਾਲਾਂ ਪੈਦਾ ਹੁੰਦੀਆਂ ਹਨ।

ਸਾਲਾਨਾ ਵਰਖਾ ਸ਼ਿਮਲੇ ਵਿਚ ੭੦ ਇੰਚ, ਵਿਚਾਲੇ ਪਧਰੇ ਮੈਦਾਨ ਵਿਚ ੨੦ ਤੋਂ ੩੦ ਇੰਚ ਅਤੇ ਖੁਸ਼ਕ ਮੈਦਾਨ ਵਿਚ ੧੦ ਇੰਚ ਤੋਂ ੨੦ ਇੰਚ ਤਕ ਹੁੰਦੀ ਹੈ। ਖੁਸ਼ਕ ਮੈਦਾਨ ਵਿਚ ਜੌਂ ਛੋਲੇ ਜਵਾਰ ਅਤੇ ਬਾਜਰਾ ਵਰਖਾ ਹੋਣ ਤੇ ਕੁਝ ਹੋ ਜਾਂਦੀ ਹੈ।

## (੧) ਜ਼ਿਲਾ ਸ਼ਿਮਲਾ

ਧਰਾਤਲ ਪਰਬਤੀ ਹੈ। ਇਸ ਲਈ ਜਲ ਪੌਣ ਬਹੁਤ ਸਰਦ। ਸਰਦੀਆਂ ਵਿਚ ਬਰਫ ਵੀ ਪੈਂਦੀ ਹੈ। ਗਰਮੀ ਘਟ ਅਤੇ ਰੁਤ ਬੜੀ ਮਨਮੋਹਨੀ ਅਤੇ ਅਰੋਗਤਾ ਦਾਇਕ ਹੁੰਦੀ ਹੈ। ਵਰਖਾ ਬਹੁਤ ਹੁੰਦੀ ਹੈ । ਵਾਰਸਿਕ ਵਰਖਾ ਦੀ ਜਾਂਚ ੭੦ ਇੰਚ ਤਕ ਹੈ। ਜੰਗਲ ਬਹੁਤ ਹਨ। ਭੂਮੀ ਥੋਹੜੀ ਖੇਤੀ ਬਾੜੀ ਲਈ ਮਿਲਦੀ ਹੈ। ਆਲੂ, ਅਧਰਕ, ਅਰਬੀ, ਕਚਾਲੂ, ਜ਼ਿਮੀਕੰਦ ਰਤਾਲੂ ਚੰਗੇ ਪੈਦਾ ਹੁੰਦੇ ਹਨ। ਜੌਂ ਅਤੇ ਚਾਵਲ ਵੀ ਪੈਦਾ ਹੁੰਦੇ ਹਨ। ਸੇਬ, ਨਾਸਪਾਤੀ, ਅਖਰੋਟ ਅਤੇ ਖੁਰਮਾਨੀ ਵੀ ਚੰਗੇ ਪੈਦਾ ਹੁੰਦੇ ਹਨ । ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ:-

**ਸ਼ਿਮਲਾ**– ਪੂਰਬੀ ਪੰਜਾਬ ਪ੍ਰਾਂਤ ਅਤੇ ਹਿਮਾਚਲ ਪ੍ਰਦੇਸ਼ ਦੀ ਰਾਜਧਾਨੀ ਹੈ। ਪਹਿਲਾਂ ਭਾਰਤ ਵਰਸ਼ ਦੀ ਸਰਕਾਰ ਦੀ ਗਰਮੀ ਦੀ ਰੁਤ ਦੀ ਰਾਜਧਾਨੀ ਸੀ ਅਰੋਗਤਾ ਦਾ ਇਕ ਅਸਥਾਨ ਹੈ। ਪ੍ਰਾਂਤ ਦੀ ਲੋਕ ਸਭਾ (ਲੈਜਿਸਲੇਟਿਵ ਅਸੈਂਬਲੀ) ਦੀ ਬੈਠਕ ਇਥੇ ਹੀ ਹੁੰਦੀ ਹੈ।

## (੨) ਜ਼ਿਲਾ ਅੰਬਾਲਾ

ਪਰਬਤ ਦੀ ਤਲਹਟੀ ਵਾਲੇ ਮੈਦਾਨ ਵਿਚ ਹੈ। ਵਰਖਾ


ਪੂਰਬੀ ਪੰਜਾਬ
ਅੰਬਾਲਾ ਕਮਿਸ਼ਨਰੀ
ਨਦੀ
ਚਨਾਬ
ਚੰਬਾ
ਨਦੀ
ਰਾਵੀ
ਲਾਹੌਰ
ਬਿਆਸ ਨਦੀ
ਚੀਨੀ
ਸਤਲੁਜ ਨਦੀ
ਸ਼ਿਮਲਾ
ਪਟਿਆਲਾ ਤੇ ਪੂਰਬੀ
ਸਟੇਟਸ
ਅੰਬਾਲਾ
ਕੁਰਖੇਤਰ
ਪਾਨੀਪਤ
ਹਿਸਾਰ
ਪ੍ਰਾਂਤ
ਤੇ ਅਵਧ
ਪਲਵਲ

ਬਹੁਤ ਹੁੰਦੀ ਹੈ। ਨਦੀ ਨਾਲੇ ਬਹੁਤ ਹਨ। ਨਹਿਰਾਂ ਨਹੀਂ ਹਨ। ਘਗਰ, ਸਰਸਵਤੀ ਤੇ ਮਾਰਕੰਡਾ ਬਰਸਾਤੀ ਨਦੀਆਂ ਪ੍ਰਸਿਧ ਹਨ। ਭੂਮੀ ਉਪਜਾਊ ਹ। ਆਵਣ ਜਾਣ ਦੇ ਵਸੀਲੇ ਚੰਗੇ ਹਨ। ਵਸੋਂ ਘਣੀ ਹੈ। ਕਣਕ, ਛੋਲੇ, ਜੌਂ, ਕਪਾਹ, ਮਕਈ, ਗੰਨਾ, ਦਾਲਾਂ ਅਤੇ ਤੇਲ ਵਾਲੇ ਬੀਜ ਚੰਗੇ ਪੈਦਾ ਹੁੰਦੇ ਹਨ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ।

**ਅੰਬਾਲਾ**—ਜ਼ਿਲੇ ਅਤੇ ਕਮਿਸ਼ਨਰੀ ਦਾ ਮੁਖ ਅਸਥਾਨ ਹੈ। ਰੇਲਵੇ ਜੰਕਸ਼ਨ ਹੈ। ਹਵਾਈ ਸੈਨਾ ਦਾ ਟਰੇਨਿੰਗ ਸਕੂਲ ਹੈ। ਪ੍ਰਸਿਧ ਛਾਵਨੀ ਹੈ। ਇਥੇ ਦੀਆਂ ਦਰੀਆਂ ਮਸ਼ਹੂਰ ਹਨ। ਸ਼ੀਸ਼ੇ ਅਤੇ ਸਾਇੰਸ ਦਾ ਸਮਾਨ ਬਨਾਉਣ ਦੇ ਕਾਰਖਾਨੇ ਹਨ। ਆਟਾ ਪੀਸਨ ਦੀ ਇਕ ਮਿਲ ਹੈ ਜਿਸਦਾ ਮੈਦਾ ਬਹੁਤਾ ਮਸ਼ਹੂਰ ਹੈ।

**ਜਗਾਧਰੀ**—ਤਹਿਸੀਲ ਦਾ ਮੁਖ ਅਸਥਾਨ ਹੈ। ਜਗਾਧਰੀ ਨਗਰ ਨੂੰ ਜਗਾਧਰੀ ਸਟੇਸ਼ਨ ਨਾਲ ਇਕ ਛੋਟੀ ਪਟੜੀ ਦੀ ਰੇਲ ਮਿਲਾਉਂਦੀ ਹੈ। ਕਾਂਸ਼ੀ ਪਿਤਲ ਦੇ ਬਰਤਨ ਚੰਗੇ ਬਣਦੇ ਹਨ। ਲੋਹੇ ਦੀਆਂ ਕੜਾਹੀਆਂ ਅਤੇ ਲਕੜੀ ਦੇ ਚਰਖੇ ਚੰਗੇ ਬਣਦੇ ਹਨ। ਕਾਗਜ਼ ਬਨਾਣ ਦਾ ਕਾਰਖਾਨਾ ਵੀ ਹੈ। ਲਕੜੀ ਦੀ ਬੜੀ ਭਾਰੀ ਮੰਡੀ ਹੈ।

**ਤਾਜੇ ਵਾਲਾ**—ਜਮਨਾ ਦੀ ਪਛਮੀ ਨਹਿਰ ਇਸੇ ਅਸਥਾਨ ਤੋਂ ਕੱਢੀ ਗਈ ਹੈ।

**ਰੋਪੜ**—ਰੋਪੜ ਤਹਿਸੀਲ ਦਾ ਮੁਖ ਅਸਥਾਨ ਹੈ। ਸਤਲੁਜ ਨਦੀ ਤੋਂ ਨਹਿਰ ਸਰਹਿੰਦ ਇਸੇ ਅਸਥਾਨ ਤੋਂ ਕਢੀ ਗਈ ਹੈ। ਇਥੇ ਦੇ ਭਾਂਡੇ ਅਤੇ ਮਿਟੀ ਦੇ ਖਿਲੌਣੇ ਮਸ਼ਹੂਰ ਹਨ।

**ਕਾਲਕਾ**--ਇਥੋਂ ਹਿਮਾਲੀਆ ਪਰਬਤ ਦੀ ਚੜ੍ਹਾਈ ਸ਼ੁਰੂ ਹੁੰਦੀ ਹੈ। ਸ਼ਿਮਲੇ ਨੂੰ ਰੇਲ ਅਤੇ ਸੜਕ ਇਥੋਂ ਸ਼ੁਰੂ ਹੁੰਦੀ ਹੈ।

**ਕਸੌਲੀ**--ਪਹਾੜੀ ਅਸਥਾਨ ਹੈ। ੬੦੦੦ ਫੁਟ ਦੀ ਉਚਾਈ ਤੇ ਹੈ। ਅਰੋਗਤਾ ਦਾਇਕ ਅਸਥਾਨ ਹੈ। ਇਥੇ ਪਾਗਲ ਕੁਤੇ ਦੇ ਕਟੇ ਹੋਇਆਂ ਲਈ ਇਕ ਹਸਪਤਾਲ ਹੈ ਇਥੇ ਤਪਦਿਕ ਦੇ ਰੋਗੀਆਂ ਲਈ ਵੀ ਹਸਪਤਾਲ ਹੈ ਅਤੇ ਰਹਿਣ ਲਈ ਸੈਨੀ-ਟੋਰੀਅਮ ਹੈ।

## (੩) ਜ਼ਿਲਾ ਕਰਨਾਲ

ਧਰਾਤਲ ਪਧਰੀ ਹੈ। ਸਰਸਵਤੀ ਅਤੇ ਮਾਰਕੰਡਾ ਨਦੀਆਂ ਅੰਬਾਲਾ ਜ਼ਿਲੇ ਤੋਂ ਇਸ ਜ਼ਿਲੇ ਵਿਚ ਆ ਜਾਂਦੀਆਂ ਹਨ। ਵਰਖਾ ਕਾਫੀ ਹੋ ਜਾਂਦੀ ਹੈ। ਵਰਖਾ ਦੇ ਘਾਟੇ ਨੂੰ ਨਹਿਰ ਜਮਨਾ ਪਛਮੀ ਸਿੰਚਕੇ ਪੂਰਾ ਕਰ ਦੇਂਦੀ ਹੈ। ਭੂਮੀ ਉਪਜਾਊ ਹੈ। ਜੰਗਲ ਬਹੁਤ ਹਨ। ਇਸ ਲਈ ਇਸ ਜ਼ਿਲੇ ਵਿਚ ਪਸ਼ੂ ਬਹੁਤ ਪਾਲੇ ਜਾਂਦੇ ਹਨ। ਕਣਕ, ਛੋਲੇ ਜੌਂ, ਕਪਾਹ ਮਕਈ ਗੰਨਾ ਦਾਲਾਂ ਅਤੇ ਤੇਲ ਵਾਲੇ ਬੀਜ ਪੈਦਾ ਹੁੰਦੇ ਹਨ। ਸਾਗਪਾਤ ਜਮਨਾ ਦੇ ਖਾਦਰ ਵਿਚ ਬਹੁਤ ਹੁੰਦਾ ਹੈ।

**ਕਰਨਾਲ**--ਜ਼ਿਲੇ ਦਾ ਮੁਖ ਅਸਥਾਨ ਹੈ। ਅਨਾਜ ਦੀ ਬੜੀ ਪ੍ਰਸਿਧ ਮੰਡੀ ਹੈ। ਚਮੜੇ ਦੀਆਂ ਜੁਤੀਆਂ ਚੰਗੀਆਂ ਬਣਦੀਆਂ ਹਨ। ਖੇਸ ਵੀ ਇਥੇ ਦੇ ਪ੍ਰਸਿਧ ਹਨ। ਮਿਟੀ ਦੇ ਬਰਤਨ ਵੀ ਚੰਗੇ ਬਣਦੇ ਹਨ। ਸ਼ਰਾਬ ਖਿਚਣ ਦਾ ਇਕ ਕਾਰਖਾਨਾ ਵੀ ਹੈ।

**ਪਾਨੀਪਤ**—ਪੁਰਾਣਾ ਨਗਰ ਹੈ। ਇਥੇ ਤਿੰਨ ਮਸ਼ਹੂਰ ਲੜਾਈਆਂ ਹੋਈਆਂ ਹਨ। ਕਾਂਸ਼ੀ ਪਿਤਲ ਦੇ ਬਰਤਨ, ਚਾਂਦੀ ਦੇ ਮੋਤੀ, ਦੁਧ ਦੀ ਮਲਾਈ ਅਤੇ ਉਨ ਦੇ ਕੰਬਲ ਇਥੇ ਦੀਆਂ ਮਸ਼ਹੂਰ ਦਸਤਕਾਰੀਆਂ ਹਨ।

**ਥਨੇਸਰ– (ਕੁਰੂਛੇਤਰ)** ਤੀਰਥ ਅਸਥਾਨ ਹੈ ਮਹਾਂ ਭਾਰਤ ਦੀ ਲੜਾਈ ਇਥੇ ਹੀ ਹੋਈ ਸੀ। ਇਥੇ ਇਕ ਮਸ਼ਹੂਰ ਪਵਿਤਰ ਤਲਾਬ ਹੈ ਜਿਥੇ ਸੂਰਜ ਗਰਹਿਣ ਤੇ ਵਡਾ ਭਾਰੀ ਮੇਲਾ ਲਗਦਾ ਹੈ। ਰੇਲ ਦਾ ਜੰਕਸ਼ਨ ਸਟੇਸ਼ਨ ਹੈ। ਇਥੋਂ ਇਕ ਬਰਾਂਚ ਲਾਈਨ ਨਰਵਾਨੇ ਨੂੰ ਗਈ ਹੈ।

**ਕੈਥਲ**—ਕੈਥਲ ਤਹਿਸੀਲ ਦਾ ਮੁਖ ਅਸਥਾਨ ਹੈ। ਇਥੇ ਘਿਓ ਦੀ ਮੰਡੀ ਹੈ। ਲਕੜੀ ਦੇ ਖਿਲੌਣੇ ਚੰਗੇ ਬਣਦੇ ਹਨ। ਸ਼ੋਰਾ ਵੀ ਬਣਦਾ ਹੈ। ਲਾਖ ਦੀਆਂ ਚੂੜੀਆਂ ਲਈ ਪ੍ਰਸਿਧ ਹੈ।

## (੪) ਜ਼ਿਲਾ ਰੋਹਤਕ

ਧਰਾਤਲ ਪੱਧਰੀ ਹੈ। ਇਸ ਦੀ ਹਦ ਖੁਸ਼ਕ ਮੈਦਾਨ ਦੇ ਜ਼ਿਲੇ ਹਿਸਾਰ ਨਾਲ ਮਿਲਦੀ ਹੈ। ਵਰਖਾ ਕਾਫ਼ੀ ਨਹੀਂ ਹੁੰਦੀ ਹੈ। ਇਸ ਦੇ ਜ਼ਿਆਦਾ ਹਿਸੇ ਨੂੰ ਜਮਨਾ ਦੀ ਪੱਛਮੀ ਨਹਿਰ ਸਿੰਚਦੀ ਹੈ। ਜਮਨਾ ਨਦੀ ਇਸਦੀ ਪੂਰਬੀ ਹਦ ਕੁਝ ਦੂਰ ਤਕ ਬਣਾਂਦੀ ਹੈ। ਇਸ ਖਾਦਰ ਵਿਚ ਖੇਤੀ ਚੰਗੀ ਹੋ ਜਾਂਦੀ ਹੈ। ਜੇਹੜੇ ਦੂਰ ਦੇ ਇਲਾਕੇ ਹਨ ਅਤੇ ਜਿਥੇ ਨਹਿਰ ਵੀ ਨਹੀਂ ਪੈਂਦੀ ਖੁਸ਼ਕ ਹਨ। ਨਹਿਰੀ, ਖਾਦਰ ਅਤੇ ਡਹਰੀ ਇਲਾਕੇ ਵਿਚ ਕਣਕ, ਜੌਂ, ਛੋਲੇ, ਕਪਾਹ, ਗੰਨਾ, ਸਰਹੋਂ ਆਦਿਕ ਪੈਦਾ ਹੁੰਦੇ ਹਨ, ਅਤੇ

ਖੁਸ਼ਕ ਇਲਾਕੇ ਵਿਚ ਵਰਖਾ ਹੋਣ ਤੇ ਜਵਾਰ, ਬਾਜਰਾ, ਛੋਲੇ ਅਤੇ ਜੌਂ ਪੈਦਾ ਹੁੰਦੇ ਹਨ । ਇਸ ਜ਼ਿਲੇ ਦੇ ਗਾਂ, ਬੈਲ ਅਤੇ ਮੱਝਾਂ, ਪ੍ਰਸਿਧ ਹਨ ।

**ਰੋਹਤਕ**—ਰੋਹਤਕ ਜ਼ਿਲੇ ਦਾ ਮੁਖ ਅਸਥਾਨ ਹੈ। ਇਥੇ ਦੀਆਂ ਰੇਵੜੀਆਂ ਮਸ਼ਹੂਰ ਹਨ । ਅਨਾਜ ਅਤੇ ਦੀ ਮੰਡੀ ਹੈ।

**ਝਜਰ**—ਝਜਰ ਤਹਿਸੀਲ ਦਾ ਮੁਖ ਅਸਥਾਨ ਹੈ। ਮਿਟੀ ਦੀਆਂ ਝਜਰੀਆਂ ਬਣਦੀਆਂ ਹਨ। ਇਥੇ ਦੇ ਬੇਰ ਵੀ ਪ੍ਰਸਿਧ ਹਨ ।

**ਗੋਹਾਨਾ**—ਤਹਿਸੀਲ ਦਾ ਮੁਖ ਅਸਥਾਨ ਹੈ। ਇਥੇ ਦੇ ਪੇੜੇ ਮਸ਼ਹੂਰ ਹਨ।

**ਸੋਨੀਪਤ**—ਗੁੜ ਦੀ ਮੰਡੀ ਹੈ। ਕਪਾਹ ਵੇਲਣ ਦਾ ਕਾਰਖਾਨਾ ਹੈ ।

ਨੋਟ:- ਦੋਜਾਨਾ ਇਕ ਨਿਕਾ ਜਿਹਾ ਰਜਵਾੜਾ (ਰਿਆਸਤ) ਸੀ ਉਹ ਹੁਣ ਰੋਹਤਕ ਜ਼ਿਲੇ ਵਿਚ ਮਿਲਾ ਦਿਤਾ ਗਿਆ ਹੈ ਇਸਦਾ ਮੁਖ ਅਸਥਾਨ ਦੋਜਾਨਾ ਨਗਰ ਹੈ।

## (੫) ਜ਼ਿਲਾ ਗੁੜਗਾਵਾਂ

ਅਰਵਲੀ ਪਰਬਤ ਦੀਆਂ ਟੁਕੜੀਆਂ ਇਸ ਜ਼ਿਲੇ ਵਿਚ ਮਿਲਦੀਆਂ ਹਨ। ਧਰਾਤਲ ਉਚੀ ਨੀਵੀਂ ਹੈ। ਰੇਤਲਾ ਇਲਾਕਾ ਬਹੁਤ ਹੈ। ਊਠ ਸਵਾਰੀ ਅਤੇ ਮਾਲ ਲਿਆਉਣ ਲੈਜਾਣ ਲਈ

ਯੋਗ ਪਸ਼ੂ ਹੈ। ਵਰਖਾ ਘਟ ਹੁੰਦੀ ਹੈ। ਪਲਵਲ ਦੀ ਤਹਿਸੀਲ ਵਿਚ ਨਹਿਰ ਦਾ ਪਾਣੀ ਲਗਦਾ ਹੈ। ਬਾਜਰਾ ਅਤੇ ਜਵਾਰ ਜ਼ਿਆਦਾ ਬੀਜਿਆ ਜਾਂਦਾ ਹੈ। ਵਰਖਾ ਹੋਣ ਤੇ ਛੋਲੇ ਵੀ ਚੰਗੇ ਹੋ ਜਾਂਦੇ ਹਨ। ਇਸ ਜ਼ਿਲੇ ਦੇ ਪ੍ਰਸਿਧ ਨਗਰ ਇਹ ਹਨ।

**ਗੁੜਗਾਵਾਂ**––ਗੁਰੂ ਗਰਾਮ ਨਾਮ ਸੀ ਗੁਰੂ ਦ੍ਰੋਨਾਚਾਰੀਆ ਦਾ ਵਸਾਇਆ ਹੋਇਆ ਆਖਦੇ ਹਨ। ਇਥੇ ਸੀਤਲ ਦਾ ਮੰਦਰ ਪ੍ਰਸਿਧ ਹੈ, ਜਿਥੇ ਵਰ੍ਹੇ ਵਿਚ ਦੋ ਵਾਰੀ ਬੜੇ ਮੇਲੇ ਲਗਦੇ ਹਨ। ਪ੍ਰਸਿਧ ਛਾਵਣੀ ਹੈ।

**ਰੇਵਾੜੀ**–– ਇਸ ਦੇ ਪਾਸ ਦੀਆਂ ਪਹਾੜੀਆਂ ਵਿਚ ਸਲੇਟ ਦਾ ਪੱਥਰ ਮਿਲਦਾ ਹੈ। ਕਾਂਸੀ ਪਿਤਲ ਦੇ ਬਰਤਨ ਚੰਗੇ ਬਣਦੇ ਹਨ। ਛੋਟੀ ਲਾਈਨ ਤੇ ਬੜਾ ਭਾਰੀ ਜੰਕਸ਼ਨ ਹੈ।

**ਫਰਖਨਗਰ**–– ਪਹਿਲਾਂ ਖਾਰੀ ਖੂਹਾਂ ਦੇ ਪਾਣੀ ਦਾ ਲੂਣ ਬਣਦਾ ਸੀ। ਕਾਨਿਆਂ (ਸਰਕੰਡਾ) ਦੇ ਮੂੜ੍ਹੇ ਚੰਗੇ ਬਣਦੇ ਹਨ। ਇਥੋਂ ਦੇ ਚਾਕੂ, ਕੈਚੀਆਂ ਵੀ ਮਸ਼ਹੂਰ ਹਨ। ਮੁੰਜ ਦਾ ਵਾਣ ਵੀ ਚੰਗਾ ਵਟਿਆ ਜਾਂਦਾ ਹੈ।

**ਸੋਹਿਨਾ**––ਇਥੇ ਗਰਮ ਪਾਣੀ ਦਾ ਸੋਮਾ ਹੈ। ਚਟਾਈਆਂ, ਚੂੜੀਆਂ ਜੁਤੀਆਂ ਅਤੇ ਪਖੇ ਚੰਗੇ ਬਣਦੇ ਹਨ।

**ਫਰੀਦਾਬਾਦ**– ਇਥੋਂ ਦੀ ਮਹਿੰਦੀ ਮਸ਼ਹੂਰ ਹੈ।

**ਨੂਹ**––ਨੂਹ ਤਹਿਸੀਲ ਦਾ ਮੁਖ ਅਸਥਾਨ ਹੈ।

**ਫੀਰੋਜ਼ਪੁਰ ਝਿਰਕਾ**– ਫੀਰੋਜ਼ਪੁਰ ਝਿਰਕਾ ਤਹਿਸੀਲ ਦਾ ਮੁਖ ਅਸਥਾਨ ਹੈ।

**ਪਲਵਲ**--ਪਲਵਲ ਤਹਿਸੀਲ ਦਾ ਮੁਖ ਅਸਥਾਨ ਹੈ।

**ਬਲਬ ਗੜ੍ਹ**— ਬਲਬ ਗੜ੍ਹ ਤਹਿਸੀਲ ਦਾ ਮੁਖ ਅਸਥਾਨ ਹੈ।

**ਬਾਵਲ**—ਇਹ ਅਨਾਜ ਦੀ ਪ੍ਰਸਿਧ ਮੰਡੀ ਹੈ। ਸਾਬੀ ਨਦੀ ਦੇ ਕੰਢੇ ਤੇ ਹੈ। ਇਥੋਂ ਰੇਲ ਦੇ ਸਟੇਸ਼ਨ ਰੇਵਾੜੀ ਦੀ ਕਾਲੋਨੀ ਲਈ ਪਾਣੀ ਪੰਪ ਦੇ ਰਾਹੀਂ ਜਾਂਦਾ ਹੈ। ਸਾਬੀ ਨਦੀ ਵਿਚ ਵਰਖਾ ਰੁਤ ਵਿਚ ਪਹਾੜਾਂ ਦਾ ਜਲ ਬਹੁਤ ਆਉਂਦਾ ਹੈ ਜਿਸ ਦੇ ਨਾਲ ਬਾਵਲ ਦੇ ਇਲਾਕੇ ਦੀ ਖੇਤੀ ਨੂੰ ਬਹੁਤ ਲਾਭ ਹੁੰਦਾ ਹੈ।

ਨੋਟ:-ਪਟੌਦੀ ਪਹਿਲਾਂ ਇਕ ਨਿਕਾ ਜੇਹਾ ਉਪਰਾਜ ਸੀ ਪਰੰਤੂ ਹੁਣ ਗੁੜਗਾਵਾਂ ਜ਼ਿਲੇ ਵਿਚ ਮਿਲਾ ਦਿਤਾ ਗਿਆ ਹੈ।

## (੬) ਜ਼ਿਲਾ ਹਿਸਾਰ

ਖੁਸ਼ਕ ਮੈਦਾਨ ਹੈ। ਵਰਖਾ ਘਟ ਹੁੰਦੀ ਹੈ। ਜਮਨਾ ਦੀ ਪਛਮੀ ਨਹਿਰ ਕੁਝ ਹਿਸੇ ਨੂੰ ਸਿੰਚਦੀ ਹੈ। ਇਥੋਂ ਦੀਆਂ ਗਾਵਾਂ ਮਸ਼ਹੂਰ ਹਨ। ਭੂਮੀ ਉਪਜਾਊ ਨਹੀਂ ਹੈ, ਵਰਖਾ ਹੋਣ ਤੇ ਜਵਾਰ, ਬਾਜਰਾ, ਅਤੇ ਧਾਨ ਚੰਗਾ ਹੋ ਜਾਂਦਾ ਹੈ। ਨਹਿਰੀ ਜ਼ਮੀਨਾਂ ਵਿਚ ਕਣਕ, ਛੋਲੇ ਜਵਾਰ, ਬਾਜਰਾ, ਕਪਾਹ ਆਦਿਕ ਚੰਗੇ ਪੈਦਾ ਹੁੰਦੇ ਹਨ।

**ਹਿਸਾਰ**— ਜ਼ਿਲਾ ਹਿਸਾਰ ਦਾ ਮੁਖ ਅਸਥਾਨ ਹੈ। ਘੀ ਦੀ ਮੰਡੀ ਹੈ। ਰੇਲ ਦਾ ਜੰਕਸ਼ਨ ਸਟੇਸ਼ਨ ਹੈ। ਦਿੱਲੀ ਤੋਂ ਮੁਲਤਾਨ ਜਾਣ ਵਾਲੀ ਪਕੀ ਸੜਕ ਤੇ ਹੈ। ਸਰਕਾਰੀ ਗਊਸ਼ਾਲਾ

ਹੈ। ਬੈਲ ਸਾਂਢ ਪਾਲੇ ਜਾਂਦੇ ਹਨ, ਅਤੇ ਦੂਰ ਦੂਰ ਭੇਜੇ ਜਾਂਦੇ ਹਨ।

**ਭਿਵਾਨੀ**--ਮਸ਼ਹੂਰ ਵਿਉਪਾਰੀ ਨਗਰ ਹੈ। ਇਥੋਂ ਦੇ ਵਿਉਪਾਰੀ ਦੂਰ ਦੂਰ ਤਕ ਵਿਉਪਾਰ ਲਈ ਜਾਂਦੇ ਹਨ। ਘਿਓ ਅਤੇ ਅਨਾਜ ਦੀ ਮੰਡੀ ਹੈ। ਸੂਤੀ ਕਪੜਾ ਅਛਾ ਬੁਣਿਆ ਜਾਂਦਾ ਹੈ। ਕਪੜੇ ਦੀਆਂ ਦੋ ਮਿਲਾਂ ਹਨ। ਅਖਾਂ ਦਾ ਇਕ ਹਸਪਤਾਲ ਹੈ।

**ਸਰਸਾ**--ਸਰਸਾ ਤਹਿਸੀਲ ਦਾ ਮੁਖ ਅਸਥਾਨ ਹੈ ਚੰਮੜੇ ਦੇ ਹੁਕੇ ਪ੍ਰਸਿਧ ਹਨ।

**ਹਾਂਸੀ**---ਰੂੰ ਦੀ ਬੜੀ ਮੰਡੀ ਹੈ। ਕਪਾਹ ਵੇਲਣ ਦੇ ਕਾਰਖਾਨੇ ਹਨ। ਇਥੇ ਖੇਤੀ ਬਾੜੀ ਦੀ ਇਕ ਮਸ਼ਹੂਰ ਫਾਰਮ ਹੈ।

**ਫਤ੍ਹੇ ਅਬਾਦ**---ਇਥੇ ਫੀਰੋਜ਼ ਸ਼ਾਹ ਦੀ ਇਕ ਲਾਠ ਹੈ।

ਨੋਟ:- ਲੋਹਾਰੂ ਪਹਿਲੇ ਇਕ ਨਿਕਾ ਜੇਹਾ ਉਪਰਾਜਸੀ ਪਰੰਤੂ ਹੁਣ ਹਿਸਾਰ ਦੇ ਜ਼ਿਲੇ ਵਿਚ ਮਿਲ ਗਿਆ ਹੈ।

# ੧੬. ਪ੍ਰਾਂਤ ਦੇ ਪਵਿਤਰ ਅਸਥਾਨ

**ਕਰੂਛੇਤਰ**---ਜ਼ਿਲਾ ਕਰਨਾਲ ਵਿਚ ਰੇਲ ਦਾ ਜੰਕਸ਼ਨ ਹੈ। ਕੋਰਵਾਂ ਪਾਂਡਵਾਂ ਦੀ ਮਸ਼ਹੂਰ ਲੜਾਈ ਮਹਾਂਭਾਰਤ ਦੀ ਇਸੇ ਹੀ ਅਸਥਾਨ ਤੇ ਹੋਈ ਸੀ। ਇਥੇ ਇਕ ਬੜਾ ਤਾਲਾਬ ਹੈ ਜਿਥੇ ਸੂਰਜ ਗ੍ਰਹਣ ਤੇ ਭਾਰੀ ਮੇਲਾ ਲਗਦਾ ਹੈ।

**ਪੇਹਵਾ**----ਜ਼ਿਲਾ ਕਰਨਾਲ ਵਿਚ ਸਰਸਵਤੀ ਦੇ ਕੰਢੇ ਤੇ ਹੈ। ਸਰੇਸਵਤੀ ਨਦੀ ਪ੍ਰਾਚੀਨ ਸਮੇਂ ਵਿਚ ਇਕ ਪ੍ਰਸਿਧ ਨਦੀ ਸੀ। ਹੁਣ ਇਥੇ ਤਾਲਾਬ ਰਹਿ ਗਿਆ ਹੈ।

**ਜਵਾਲਾਮੁਖੀ**----ਜ਼ਿਲਾ ਕਾਂਗੜੇ ਵਿਚ ਇਕ ਪਹਾੜੀ ਅਸਥਾਨ ਹੈ। ਇਥੇ ਇਕ ਪ੍ਰਸਿਧ ਮੰਦਰ ਹੈ ਜਿਥੇ ਪਹਾੜਾਂ ਵਿਚੋਂ ਕਈਆਂ ਥਾਵਾਂ ਤੇ ਅਗ ਨਿਕਲਦੀ ਹੈ, ਅਤੇ ਸਦਾ ਦੀਵੇ ਦੀ ਲੋ ਵਾਂਗੂ ਜਲਦੀ ਰਹਿੰਦੀ ਹੈ। ਕੋਲ ਹੀ ਇਕ ਤਲਾਬ ਹੈ ਜਿਸ ਨੂੰ ਗੋਰਖ ਡਬੀ ਆਖਦੇ ਹਨ। ਇਸ ਵਿਚ ਪਾਣੀ ਦੇ ਅੰਦਰ ਹੀ ਲੋ ਨਿਕਲਦੀ ਰਹਿੰਦੀ ਹੈ ਅਤੇ ਅਜੇਹਾ ਪ੍ਰਤੀਤ ਹੁੰਦਾ ਹੈ ਕਿ ਤਲਾਬ ਦਾ ਪਾਣੀ ਉਬਲ ਰਿਹਾ ਹੈ।

**ਕਾਂਗੜਾ**----ਇਥੇ ਨਗਰ ਕੋਟ ਦਾ ਮਸ਼ਹੂਰ ਮੰਦਰ ਹੈ। ਇਸ ਨੂੰ ਮਹਿਮੂਦ ਗਜ਼ਨੀ ਨੇ ਲੁਟਿਆ ਸੀ। ਇਥੇ ਬਹੁਤ ਸਾਰੇ ਪਹਾੜੀ ਝਰਨੇ ਹਨ ਅਛਰ ਕੁੜ ਦਾ ਝਰਨਾ ੨੫ ਫੁਟ ਉਚਾਈ ਤੋਂ ਡਿਗਦਾ ਹੈ।

**ਚਿਨਤਪੂਰਨੀ**----ਜ਼ਿਲਾ ਹੁਸ਼ਿਆਰ ਪੁਰ ਵਿਚ ਸ਼ਿਵਾਲਕ ਪਹਾੜ ਦੀਆਂ ਪਹਾੜੀਆਂ ਵਿਚ ਹੈ ਇਥੇ ਇਕ ਦੇਵੀ ਦਾ ਪ੍ਰਸਿਧ ਮੰਦਰ ਹੈ। ਇਥੇ ਸਾਵਣ ਦੇ ਮਹੀਨੇ ਬੜਾ ਭਾਰੀ ਮੇਲਾ ਲਗਦਾ ਹੈ।

## ਦਰਬਾਰ ਸਾਹਿਬ (ਹਰਿਮੰਦਰ ਸਾਹਿਬ)

ਇਹ ਪਵਿਤ੍ਰ ਮੰਦਰ ਅੰਮ੍ਰਿਤਸਰ ਵਿਚ ਹੈ ਇਥੇ ਇਕ ਮਸ਼ਹੂਰ ਅਤੇ ਪਵਿਤਰ ਤਾਲਾਬ ਹੈ ਜਿਸ ਨੂੰ ਗੁਰੂ ਰਾਮਦਾਸ ਜੀ ਨੇ ਬਨਵਾਇਆ ਸੀ ਇਸਦਾ ਨਾਉਂ ਅੰਮ੍ਰਿਤਸਰ ਰਖਿਆ। ਇਸ ਤਾਲਾਬ ਵਿਚ ਸੁਨਹਿਰੀ ਮੰਦਰ ਹੈ ਜਿਥੇ ਗੁਰੂ ਗਰੰਥ ਸਾਹਿਬ ਦਾ ਪਾਠ ਹੁੰਦਾ ਰਹਿੰਦਾ ਹੈ। ਇਸ ਦੇ ਨੇੜੇ ਹੀ ਅਕਾਲ ਬੁੰਗਾ ਅਤੇ ਬਾਬਾ ਅਟਲ

ਜੀ ਦਾ ਉਚਾ ਮੀਨਾਰ ਹੈ ਜਿਹੜਾ ਗੁਰੂ ਹਰਿਗੋਬਿੰਦ ਜੀ ਦੇ ਸਪੁਤ੍ਰ ਦੀ ਯਾਦ ਵਿਚ ਬਣਵਾਇਆ ਸੀ। ਇਥੇ ਹਰ ਸਮੇਂ ਲੰਗਰ ਚਲਦਾ ਰਹਿੰਦਾ ਹੈ। ਦੀਵਾਲੀ ਅਤੇ ਵਿਸਾਖੀ ਤੇ ਇਥੇ ਬੜੇ ਮੇਲੇ ਲਗਦੇ ਹਨ। ਸ੍ਰੋਵਰ ਵਿਚ ਦੀਵਾਲੀ ਦੇ ਹਜ਼ਾਰਾਂ ਦੀਪਕ ਚਮਕਦੇ ਹੋਏ ਬੜੇ ਸੁਹਾਵਨੇ ਪ੍ਰਤੀਤ ਹੁੰਦੇ ਹਨ ਹੈ।

**ਕਰਤਾਰ ਪੁਰ**---ਜ਼ਿਲਾ ਜਲੰਧਰ ਵਿਚ ਪਵਿਤਰ ਅਸਥਾਨ ਹੈ। ਇਥੇ ਇਕ ਉਚਾ ਮੀਨਾਰ ਹੈ ਜਿਸ ਨੂੰ ਥੰਮ ਸਾਹਿਬ ਆਖਦੇ ਹਨ। ਇਸਨੂੰ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਇਆ ਸੀ। ਇਥੋਂ ਦੇ ਗੁਰਦਵਾਰੇ ਵਿਚ ਪੰਜਵੇਂ ਗੁਰੂ ਸਾਹਿਬ ਦਾ ਲਿਖਿਆ ਹੋਇਆ ਗੁਰੂ ਗ੍ਰੰਥ ਸਾਹਿਬ ਹੈ।

**ਡੇਹਰਾ ਬਾਬਾ ਨਾਨਕ**--- ਇਹ ਨਗਰ ਜ਼ਿਲਾ ਗੁਰਦਾਸਪੁਰ ਵਿਚ ਰਾਵੀ ਨਦੀ ਦੇ ਕੰਢੇ ਤੇ ਹੈ। ਗੁਰੂ ਨਾਨਕ ਜੀ ਨੇ ਆਪਣੀ ਪਿਛਲੀ ਆਯੂ ਇਥੇ ਹੀ ਬਿਤੀਤ ਕੀਤੀ ਸੀ।

**ਆਨੰਦ ਪੁਰ ਸਾਹਿਬ**--ਇਥੇ ਗੁਰੂ ਗੋਬਿੰਦ ਸਿੰਘ ਸਾਹਿਬ ਰਹਿੰਦੇ ਸਨ। ਹੋਲੇ ਤੇ ਇਥੇ ਸਿਖਾਂ ਦਾ ਬੜਾ ਭਾਰੀ ਮੇਲਾ ਲਗਦਾ ਹੈ।

**ਮੁਕਤਸਰ**--ਇਥੇ ਚਾਲੀ ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸਹਾਇਤਾ ਵਿਚ ਲੜਦੇ ਹੋਏ ਸ਼ਹੀਦ ਹੋ ਗਏ ਸਨ। ਗੁਰੂ ਜੀ ਨੇ ਇਸ ਦੀ ਯਾਦ ਵਿਚ ਇਕ ਸਰ (ਤਲਾਬ) ਬਣਵਾਇਆ ਸੀ ਅਤੇ ਇਸ ਦਾ ਨਾਮ ਮੁਕਤਸਰ ਰਖਿਆ।

## ਪ੍ਰਸ਼ਨ

੧. ਪੂਰਬੀ ਪੰਜਾਬ ਪ੍ਰਾਂਤ ਵਿਚ ਕਿਤਨੀ ਕਮਿਸ਼ਨਰੀਆਂ ਹਨ। ਉਨ੍ਹਾਂ ਦੇ ਨਾਮ ਦਸੋ ਅਤੇ ਹਰ ਇਕ ਕਮਿਸ਼ਨਰੀ



ਸਰਦਾਰ ਪਟੇਲ (ਭਾਰਤ ਦੇ ਲੋਹਪੁਰਸ਼ ਨੇਤਾ)

ਅਜ਼ਾਦ ਭਾਰਤ ਦੇ ਪਹਿਲੇ ਗ੍ਰਿਹ ਮੰਤਰੀ, ਜਿਨ੍ਹਾਂ ਨੇ ਅਨੇਕ ਰਾਜ਼ਾਂ ਵਿਚ ਵੰਡੇ ਹੋਏ ਭਾਰਤ ਨੂੰ ਇਕੱਠਾ ਕਰਕੇ ਇਕ ਕੀਤਾ।



( ਸ੍ਰੀ ਯਾਦੂਵਿੰਦਰ ਸਿੰਘ ਜੀ )

---

ਜੋ ਪੈਹਲਾਂ ਪਟਿਆਲਾ ਰਾਜ ਦੇ ਮਹਾਰਾਜਾ ਸਨ ਅਤੇ ਹੁਣ ਪਟਿਆਲਾ ਤੇ ਪੂਰਬੀ ਪੰਜਾਬ ਸਟੇਟਸ ਯੂਨੀਅਨ ਦੇ ਰਾਜ ਪਰਮੁਖ ਹਨ ।

ਦੇ ਜ਼ਿਲੇ ਦਸੋ ?

੨. ਜ਼ਿਲਾ ਅੰਮ੍ਰਿਤਸਰ, ਜਾਲੰਧਰ, ਲੁਧਿਆਣਾ, ਗੁੜਗਾਵਾਂ, ਹਿਸਾਰ ਦੀਆਂ ਤਹਿਸੀਲਾਂ ਦਸੋ ?

੩. ਅੰਮ੍ਰਿਤਸਰ, ਮਾਧੋਪੁਰ, ਕਰਤਾਰਪੁਰ, ਸੁਜਾਨਪੁਰ, ਅੰਬਾਲਾ, ਜਗਾਧਰੀ, ਤਾਜੇਵਾਲ, ਰੋਹਤਕ, ਹਿਸਾਰ, ਅਤੇ ਰੇਵਾੜੀ ਕਿਉਂ ਪ੍ਰਸਿਧ ਹੈ ?

੪. ਪਵਿਤ੍ਰ ਅਸਥਾਨਾਂ ਦੇ ਨਾਮ ਲਵੋ ਅਤੇ ਉਨ੍ਹਾਂ ਦਾ ਵਰਨਨ ਕਰੋ ?

—)o(—

# ੨੦. ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ

(ਪਟਿਆਲਾ ਅਤੇ ਪੂਰਬੀ ਪੰਜਾਬ ਰਾਜ ਸੰਘ)

ਇਹ ਰਾਜ ਸੰਘ (ਯੂਨੀਅਨ) ੧੫ ਜੁਲਾਈ ੧੯੪੮ ਈ. ਨੂੰ ਭਾਰਤ ਵਰਸ਼ ਦੀ ਸਰਕਾਰ ਦੀ ਆਗਿਆ ਅਨੁਸਾਰ ਕਾਇਮ ਹੋਇਆ। ਪਹਿਲਾਂ ਇਹ ਪੰਜਾਬ ਦੀਆਂ ਰਿਆਸਤਾਂ ਸਨ। ਇਸ ਯੂਨੀਅਨ ਵਿਚ ਇਹ ਉਪਰਾਜ ਰਿਆਸਤਾਂ ਸ਼ਾਮਿਲ ਹਨ। **ਪਟਿਆਲਾ, ਨਾਭਾ, ਜੀਂਦ, ਮਾਲੇਰਕੋਟਲਾ, ਫਰੀਦਕੋਟ, ਕਪੂਰਥਲਾ, ਅਤੇ ਨਾਲਾਗੜ੍ਹ**

ਪਹਿਲਾਂ ਇਨ੍ਹਾਂ ਰਿਆਸਤਾਂ ਦਾ ਸੰਖੇਪ ਜੇਹਾ ਵਰਨਨ ਕੀਤਾ ਜਾਂਦਾ ਹੈ।

**ਫੂਲਕੀਆਂ ਰਾਜ**—ਪਟਿਆਲਾ, ਜੀਂਦ, ਅਤੇ ਨਾਭਾ ਫੂਲਕੀਆਂ ਰਾਜ ਦੇ ਨਾਮ ਕਰਕੇ ਪ੍ਰਸਿਧ ਹਨ। ਕਿਉਂ ਜੋ ਇਨ੍ਹਾਂ ਦੀ ਨੀਂਹ ਰਖਣ ਵਾਲੇ ਫੂਲ ਜੀ ਮਹਾਰਾਜ ਹੋਏ ਹਨ।

**ਪਟਿਆਲਾ**—ਫੂਲਕੀਆਂ ਰਾਜਾਂ ਵਿਚੋਂ ਸਭ ਤੋਂ ਵੱਡਾ ਰਾਜ ਹੈ। ਇਸ ਦਾ ਛੇਤਰ ਫਲ ੫੯੪੬ ਵਰਗ ਮੀਲ ਹੈ ਅਤੇ ਵਸੋਂ ੧੯,੩੬,੨੫੯ ਹੈ ਇਸ ਵਿਚ ਪੰਜੌਰ ਦਾ ਹਿਸ ਪਰਬਤੀ ਹੈ, ਮਾਰੂਥਲ ਵਿਚ ਹੈ ਅਤੇ ਬਾਕੀ ਹਿਸਾ ਪਧਰੇ ਮੈਦਾਨ ਵਿਚ ਹੈ। ਮੈਦਾਨੀ ਇਲਾਕੇ ਨੂੰ ਨਹਿਰ ਸਰਹਿੰਦ ਸਿੰਚਦੀ ਹੈ ਅਤੇ ਇਹ ਇਲਾਕਾ ਉਪਜਾਊ ਹੈ। ਪਹਾੜੀ ਹਿਸੇ ਵਿਚ ਚੀਲ, ਦੇਵਦਾਰ, ਬਲੂਤ ਅਤੇ ਬਾਂਸ ਦੇ ਜੰਗਲ ਹਨ। ਮੈਦਾਨੀ ਨਹਿਰੀ ਇਲਾਕੇ ਵਿਚ ਪੂਰਬੀ ਪੰਜਾਬ ਦੇ ਵਿਚਲੇ ਮੈਦਾਨੀ ਇਲਾਕੇ ਵਾਲੀ ਪੈਦਾ-ਵਾਰ ਹੁੰਦੀ ਹੈ। ਨਾਰਨੌਲ ਦੇ ਇਲਾਕੇ ਵਿਚ ਪੂਰਬੀ ਪੰਜਾਬ ਦੇ ਖੁਸ਼ਕ ਮੈਦਾਨ ਦੀ ਪੈਦਾਵਾਰ ਹੁੰਦੀ ਹੈ।

**ਜੀਂਦ**—ਇਸ ਰਾਜ ਦਾ ਛੇਤ੍ਰ ਫਲ ੧੨੯੯ ਵਰਗ ਮੀਲ ਹੈ ਅਤੇ ਵਸੋਂ ੨,੬੧,੮੧੨ ਦੇ ਲਗ ਪਗ ਹੈ। ਜਮਨਾ ਦੀ ਪਛਮੀ ਨਹਿਰ ਇਸਦੇ ਹਿਸੇ ਨੂੰ ਪਾਣੀ ਦੇਂਦੀ ਹੈ। ਨਹਿਰ ਸਰਹਿੰਦ ਵੀ ਸੰਗਰੂਰ ਅਤੇ ਸੁਨਾਮ ਦੇ ਇਲਾਕੇ ਨੂੰ ਸਿੰਚਦੀ ਹੈ। ਇਸਦਾ ਜ਼ਿਆਦਾ ਤਰ ਹਿਸਾ ਪੂਰਬੀ ਪੰਜਾਬ ਦੇ ਵਿਚਲੇ ਮੈਦਾਨੀ ਭਾਗ ਵਿਚ ਹੈ। ਦਾਦਰੀ ਦਾ ਇਲਾਕਾ ਖੁਸ਼ਕ ਮਾਰੂਥਲ ਵਿਚ ਹੈ।

**ਨਾਭਾ**----ਇਸ ਰਿਆਸਤ ਦਾ ਛੇਤ੍ਰਫਲ ੯੪੭ ਵਰਗ ਮੀਲ ਹੈ ਅਤੇ ਵਸੋਂ ੩,੪੦,੦੪੪ ਹੈ। ਇਸਦੇ ਜ਼ਿਆਦਾ ਤਰ ਹਿਸੇ ਨੂੰ ਨਹਿਰ ਸਰਹਿੰਦ ਪਾਣੀ ਦੇਂਦੀ ਹੈ। ਇਹ ਰਾਜ ਪੂਰਬੀ ਪੰਜਾਬ ਦੇ ਵਿਚਲੇ ਮੈਦਾਨੀ ਭਾਗ ਵਿਚ ਹੈ। ਪਰੰਤੂ ਬਾਵਲ ਦਾ ਇਲਾਕਾ ਖੁਸ਼ਕ ਮਾਰੂਥਲ ਵਿਚ ਹੈ। ਨਹਿਰੀ ਇਲਾਕੇ ਦੀ ਉਪਜ ਉਹੀ ਹੈ ਜੋ ਪੂਰਬੀ ਪੰਜਾਬ ਦੇ ਨਹਿਰੀ ਇਲਾਕੇ ਦੀ ਦਸੀ ਗਈ ਹੈ।

**ਫਰੀਦਕੋਟ**—ਚੋਧਰੀ ਕਪੂਰਾ ਨੇ ਇਹ ਰਾਜ ਸੋਲ੍ਹਵੀ ਸਦੀ ਵਿਚ ਕਾਇਮ ਕੀਤਾ ਸੀ। ਇਹ ਰਾਜ ਤਿੰਨ ਤਰਫਾਂ ਤੋਂ ਫੀਰੋਜ਼ ਪੁਰ ਜ਼ਿਲੇ ਨਾਲ ਘਿਰਿਆ ਹੋਇਆ ਹੈ ਅਤੇ ਚੋਥੀ ਤਰਫ ਦਖਣ ਵਲ ਪਟਿਆਲਾ ਰਾਜ ਹੈ। ਇਸਦਾ ਛੇਤ੍ਰ ਫਲ ੬੩੮ ਵਰਗ ਮੀਲ ਹੈ ਅਤੇ ਚੌਥੀ ਤਰਫ ਦਖਣ ਵਲ ੧੯੯, ੨੮੩ ਆਦਮੀ ਵਸਦੇ ਹਨ।

**ਮਾਲੇਰ ਕੋਟਲਾ**—ਇਹ ਰਾਜ ਜ਼ਿਲਾ ਲੁਧਿਆਣਾ ਦੇ ਦਖਣ ਵਿਚ ਹੈ ਨਾਭਾ ਅਤੇ ਪਟਿਆਲਾ ਰਾਜਾਂ ਨਾਲ ਘਿਰਿਆ ਹੋਇਆ ਹੈ। ਇਹ ਨਵਾਬੀ ਰਾਜ ਹੈ। ਇਸਦਾ ਛੇਤ੍ਰ ਫਲ ੧੬੫ ਵਰਗ ਮੀਲ ਹੈ ਅਤੇ ੮੮,੧੦੯ ਵਸੋਂ ਹੈ।

**ਕਪੂਰਥਲਾ**—ਨੌ ਸੌ ਵਰਹੇ ਹੋਏ ਰਾਣਾ ਕਪੂਰਾ ਨੇ ਇਸ ਰਾਜ ਨੂੰ ਕਾਇਮ ਕੀਤਾ ਸੀ। ਪਰੰਤੂ ਸ੍ਰਦਾਰ ਜਸਾ ਸਿੰਘ ਕਲਾਲ ਨੇ ਇਸਨੂੰ ਚੰਗਾ ਵਧਾਇਆ ਇਸ ਨੇ ਅਹਿਮਦਸ਼ਾਹ ਅਬਦਾਲੀ ਦੇ ਪੋਤੇ ਸ਼ਾਹ ਜ਼ਮਾਨ ਨੂੰ ਲਾਹੌਰ ਤੇ ਹਾਰ ਦਿਤੀ। ਇਹ ਰਾਜ ਬਿਆਸ

ਨਦੀ ਦੇ ਨਾਲ ਨਾਲ ਦੁਆਬਾ ਬਿਸਤ ਜਾਲੰਧਰ ਵਿਚ ਹੈ । ਇਸ ਦਾ ਛੇਤਰ ਫਲ ੬੨੪ ਵਰਗ ਮੀਲ ਹੈ । ਅਤੇ ੩,੧੯,੩੯੦ ਆਦਮੀਆਂ ਦੀ ਵਸੋਂ ਹੈ । ਧਰਾਤਲ ਪਧਰੀ ਹੈ । ਮੈਦਾਨੀ ਹੈ ਅਤੇ ਚੰਗੀ ਉਪਜਾਊ ਹੈ ।

**ਨਾਲਾਗੜ੍ਹ**—ਇਹ ਛੋਟਾ ਜੇਹਾ ਰਾਜ ਜ਼ਿਲਾ ਅੰਬਾਲਾ ਦੇ ਉਤਰ ਪੂਰਬ ਵਿਚ ਰੋਪੜ ਤੋਂ ੧੯ ਮੀਲ ਦੀ ਦੂਰੀ ਤੇ ਪਹਾੜ੍ਹੀ ਹਿਸੇ ਵਿਚ ਹੈ । ਹੁਣ ਸਭ ਰਾਜਾਂ ਨੂੰ ਰਾਜ ਪ੍ਰਬੰਧ ਲਈ ਮਿਲਾ ਕੇ ਭਾਰਤ ਸਰਕਾਰ ਨੇ ਇਕ ਰਾਜ ਸੰਘ ਬਣਾ ਦਿਤਾ ਹੈ ਅਤੇ ਇਸ ਦਾ ਨਾਮ **ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ** ਰਖਿਆ ਹੈ ਹੁਣ ਇਸ ਨੂੰ ਇਕ ਪਰਦੇਸ ਹੀ ਸਮਝੋ ਅਤੇ ਇਸੀ ਪ੍ਰਕਾਰ ਹੀ ਇੰਨ੍ਹਾਂ ਦਾ ਭੂਗੋਲਿਕ ਵਰਨਨ ਕੀਤਾ ਜਾਇਗਾ ।

**ਰਾਜ ਪ੍ਰਬੰਧ**—ਮਹਾਰਾਜਾ ਪਟਿਆਲਾ ਇਸ ਯੂਨੀਅਨ ਦੇ ਰਾਜਪਰਮੁਖ ਹਨ ਅਤੇ ਇਸ ਰਾਜ ਨੂੰ ਜਨਤਾ ਦੀ ਭਲਾਈ ਲਈ ਠੀਕ ਠੀਕ ਚਲਾਣ ਦੇ ਅਧਿਕਾਰੀ ਹਨ । ਇਨ੍ਹਾਂ ਦੀ ਸਹਾਇਤਾ ਲਈ ਜਨਤਾ ਦੇ ਪ੍ਰਸਿਧ ਨੀਤੀਵਾਨਾਂ ਦਾ ਇਕ ਮੰਤਰੀ ਮੰਡਲ ਹੈ ਜਿਹੜਾ ਜਨਤਾ ਵਲੋਂ ਰਾਜ ਪ੍ਰਬੰਧ ਨੂੰ ਚਲਾਉਂਦਾ ਹੈ । ਸਰਕਾਰੀ ਮਹਿਕਮੇ ਮੰਤਰੀ ਮੰਡਲ ਦੇ ਅਧੀਨ ਹਨ । ਮਹਿਕਮੇ ਦੇ ਅਫਸਰ (ਕਰਮਚਾਰੀ) ਆਪਣੇ ਆਪਣੇ ਮਹਿਕਮੇ ਨੂੰ ਮੰਤਰੀ ਮੰਡਲ ਦੇ ਨਿਯਮਾਂ ਅਨੁਸਾਰ ਚਲਾਉਂਦੇ ਹਨ ।

ਰਾਜ ਦੇ ਕੰਮ ਨੂੰ ਚਲਾਣ ਲਈ ਇਸ ਸਾਰੇ ਰਾਜ ਨੂੰ ਡਵੀ-ਜ਼ਨਾਂ, ਜ਼ਿਲੇ ਤਹਿਸੀਲਾਂ ਅਤੇ ਸਬ ਡਵੀਜ਼ਨਾਂ ਵਿਚ ਇਸ ਰੂਪ ਵਿਚ ਵੰਡਿਆ ਹੋਇਆ ਹੈ:-

| ਡਵੀਜ਼ਨ ਜਾਂ ਕਮਿਸ਼ਨਰੀਆਂ | ਜ਼ਿਲੇ | ਜ਼ਿਲੇ ਦਾ ਸਬ ਡਵੀਜ਼ਨ | ਜ਼ਿਲੇ ਦੀਆਂ ਤਹਿਸੀਲਾਂ |
|---|---|---|---|
| ਪਟਿਆਲਾ | ੧. ਪਟਿਆਲਾ | ਨਾਭਾ | ਪਟਿਆਲਾ, ਨਾਭਾ। |
| | ੨. ਫਤੇ ਗੜ੍ਹ ਸਾਹਿਬ | | ਬਸੀ, ਪਾਇਲ, ਅਮਲੋਹ |
| | ੩. ਕਪੂਰਥਲਾ | | ਕਪੂਰਥਲਾ, ਫਗਵਾੜਾ। |
| | ੪. ਕੋਹਿਸਤਾਨ (ਪਹਾੜੀ) | | ਕੰਡਾ ਘਾਟ, ਨਾਲਾ ਗੜ੍ਹ। |
| | | ਨਾਲਾ ਗੜ੍ਹ | |
| ਬਠਿੰਡਾ | ੧. ਬਠਿੰਡਾ | ਫਰੀਦ ਕੋਟ | ਬਠਿੰਡਾ, ਫਰੀਦਕੋਟ, ਮਾਨਸਾ। |
| | ੨. ਬਰਨਾਲਾ | | ਬਰਨਾਲਾ, ਫੂਲ, ਧੂਰੀ ਅਤੇ ਮਲੇਰਕੋਟਲਾ। |
| | ੩. ਸੰਗਰੂਰ | | ਜੀਂਦ, ਸੁਨਾਮ, ਨਰਵਾਨਾ ਸੰਗਰੂਰ |
| | ੪. ਸੰਗਰੂਰ | | ਮਹਿੰਦਰ ਗੜ੍ਹ, ਦਾਦਰੀ ਨਾਰਨੌਲ। |

**ਨਿਵਾਸ ਅਸਥਾਨ**—ਇਹ ਰਾਜ ਸੰਘ ਇਕ ਥਾਂ ਇਕਠਾ ਨਹੀਂ ਹੈ। ਇਹ ਠੀਕ ਹੈ ਕਿ ਇਸ ਦਾ ਸਾਰਾ ਇਲਾਕਾ ਪੂਰਬੀ ਪੰਜਾਬ ਵਿਚ ਹੈ। ਪਰੰਤੂ ਕੁਝ ਭਾਗ ਐਸੇ ਹਨ ਜੇਹੜੇ ਇਸ ਯੂਨੀਅਨ ਦੇ ਵਡੇ ਭਾਗ ਤੋਂ ਅਲਗ ਹਨ ਅਤੇ ਉਨ੍ਹਾਂ ਦੇ ਵਿਚਾਲੇਪੂਰਬੀ ਪੰਜਾਬ ਦੇ ਭਾਗ ਆ ਜਾਂਦੇ ਹਨ ਜੇਹਾ ਕਿ ਕਪੂਰਥਲੇ ਦਾ ਜ਼ਿਲਾ ਦੁਆਬਾ ਬਿਸਤ ਜਾਲੰਧਰ

ਵਿਚ ਹੈ ਅਤੇ ਯੂਨੀਅਨ ਦੇ ਵਡੇ ਹਿਸੇ ਤੋਂ ਜ਼ਿਲਾ ਫੀਰੋਜ਼-ਪੁਰ ਜ਼ਿਲਾ ਲੁਧਿਆਣਾ ਅਤੇ ਜ਼ਿਲਾ ਜਾਲੰਧਰ ਵਖ ਕਰਦੇ ਹਨ। ਇਸੇ ਤਰਾਂ ਕਪੂਰਥਲਾ ਅਤੇ ਫਗਵਾੜੇ ਦੀਆਂ ਤਹਿਸੀਲਾਂ ਦੇ ਵਿਚਾਲੇ ਜ਼ਿਲਾ ਜਾਲੰਧਰ ਦਾ ਇਲਾਕਾ ਆ ਜਾਂਦਾ ਹੈ। ਨਾਲਾ ਗੜ੍ਹ ਅਤੇ ਕੰਡਾ ਘਾਟ ਦੇ ਇਲਾਕਿਆਂ ਨੂੰ ਜ਼ਿਲਾ ਅੰਬਾਲਾ ਯੂਨੀਅਨ ਦੇ ਵਡੇ ਭਾਗ ਨਾਲੋਂ ਵੱਖ ਕਰਦਾ ਹੈ। ਮਹਿੰਦਰ ਗੜ੍ਹ ਦੇ ਜ਼ਿਲੇ ਨੂੰ ਜਿਸ ਵਿਚ ਮਹਿੰਦਰ ਗੜ੍ਹ ਦਾਦਰੀ, ਅਤੇ ਨਾਰਨੌਲ ਦੀਆਂ ਤਹਿਸੀਲਾਂ ਸਨ, ਰੋਹਤਕ, ਹਿਸਾਰ, ਅਤੇ ਗੁੜਗਾਵਾਂ, ਦੇ ਜ਼ਿਲੇ ਯੂਨੀਅਨ ਦੇ ਵਡੇ ਭਾਗ ਤੋਂ ਵਖ ਕਰਦੇ ਹਨ।

ਯੂਨੀਅਨ ਦਾ ਵਡਾ ਭਾਗ ਜਿਸ ਵਿਚ ਪਟਿਆਲਾ (ਨਾਭਾ-ਸਬ ਡਵੀਜ਼ਨ ਦੇ ਸਮੇਤ) ਫਤੇ ਗੜ੍ਹ ਸਾਹਿਬ, ਬਠਿੰਡਾ (ਫਰੀਦ-ਕੋਟ ਸਬ ਡਵੀਜ਼ਨ ਸਮੇਤ) ਬਰਨਾਲਾ ਅਤੇ ਸੰਗਰੂਰ ਦੇ ਜ਼ਿਲੇ ਸ਼ਾਮਿਲ ਹਨ, ਪੂਰਬੀ ਪੰਜਾਬ ਦੇ ਵਿਚਲੇ ਵਡੇ ਮੈਦਾਨ ਵਿਚ ਹਨ।

**ਹਦਾਂ**—ਇਸ ਰਾਜ ਦੇ ਵਡੇ ਭਾਗ ਦੇ ਉਤਰ ਵਿਚ ਲੁਧਿਆਣਾ ਅਤੇ ਫੀਰੋਜ਼ਪੁਰ ਦੇ ਜ਼ਿਲੇ ਪੂਰਬ ਵਿਚ ਅੰਬਾਲਾ ਅਤੇ ਕਰਨਾਲ ਦੇ ਜ਼ਿਲੇ ਦਖਣ ਵਿਚ ਰੋਹਤਕ, ਦਾ ਜ਼ਿਲਾ ਅਤੇ ਪਛਮ ਵਿਚ ਹਿਸਾਰ ਅਤੇ ਫੀਰੋਜ਼ਪੁਰ ਦਾ ਜ਼ਿਲਾ ਹੈ।

**ਛੇਤ੍ਰ ਫਲ ਅਤੇ ਵਸੋਂ**—ਇਸ ਯੂਨੀਅਨ ਦਾ ਛੇਤ੍ਰ ਫਲ ੯੦੦ ਵਰਗ ਮੀਲ ਦੇ ਲਗ ਪਗ ਅਤੇ ਵਸੋਂ ੩੦ ਲਖ ਦੇ ਲਗ ਪਗ ਹੈ।

**ਧਰਾਤਲ**—ਇਸ ਯੂਨੀਅਨ ਨੂੰ ਧਰਾਤਲ ਦੇ ਵੀਚਾਰ ਨਾਲ ਤਿੰਨ ਭਾਗਾਂ ਵਿਚ ਵੰਡ ਸਕਦੇ ਹਾਂ। **ਪਹਾੜੀ ਭਾਗ, ਮੈਦਾਨੀ ਭਾਗ ਅਤੇ ਖੁਸ਼ਕ ਮਾਰੂਥਲ ਭਾਗ।**

**ਪਹਾੜੀ ਭਾਗ**—ਇਸ ਵਿਚ 'ਜ਼ਿਲਾ ਕੋਹਿਸਤਾਨ (ਪਹਾੜੀ) ਜਿਸ ਵਿਚ ਨਾਲਾ ਗੜ੍ਹ ਤਹਿਸੀਲ ਅਤੇ ਕੰਡਾਘਾਟ ਦਾ ਪਹਾੜੀ ਭਾਗ ਸ਼ਾਮਿਲ ਹੈ, ਪਾਇਆ ਜਾਂਦਾ ਹੈ। ਪੂਰਬੀ ਪੰਜਾਬ ਦੇ ਪਹਾੜੀ ਭਾਗ ਦੇ ਵਰਨਨ ਨੂੰ ਜਿਹੜਾ ਪਿਛੇ ਆ ਚੁਕਾ ਹੈ ਧਿਆਨ ਨਾਲ ਪੜ੍ਹੋ। ਇਸ ਟੁਕੜੇ ਦੀ ਧਰਾਤਲ ਪਹਾੜੀ ਹੈ। ਜਲ ਪੌਣ ਸਰਦੀਆਂ ਵਿਚ ਸਖਤ ਸਰਦੀ ਅਤੇ ਗਰਮੀਆਂ ਵਿਚ ਘਟ ਗਰਮੀ। ਕੰਡਾ ਘਾਟ ਦੇ ਇਲਾਕੇ ਵਿਚ ਸਰਦੀਆਂ ਵਿਚ ਬਰਫ ਵੀ ਪੈਂਦੀ ਹੈ। ਵਰਖਾ ਬਹੁਤ ਹੁੰਦੀ ਹੈ। ਇਸ ਲਈ ਜੰਗਲ ਬਹੁਤ ਹਨ। ਉਚੇ ਹਿਸਿਆਂ ਵਿਚ ਦਾਲ, ਦੇਵਦਾਰ, ਬਲੂਤ, ਅਤੇ ਬਾਂਸ ਦੇ ਜੰਗਲ ਬਹੁਤ ਹਨ। ਨਾਲਾ ਗੜ੍ਹ ਦਾ ਪਹਾੜੀ ਹਿਸਾ ਉਚਾ ਨਹੀਂ ਹੈ। ਇਨ੍ਹਾਂ ਨੂੰ ਪਹਾੜ ਦੀ ਤਲਹਟੀ ਦਾ ਇਲਾਕਾ ਆਖਿਆ ਜਾਏ ਤਾਂ ਵੀ ਠੀਕ ਹੀ ਹੋਵੇਗਾ।

ਖੇਤੀ ਲਈ ਇਸ ਪਹਾੜੀ ਹਿਸੇ ਵਿਚ ਥੋਂਏਂ ਥੋੜੀ ਹੈ। ਜਿਥੇ ਪਧਰੀ ਭੂਮੀ ਮਿਲ ਜਾਂਦੀ ਹੈ ਖੇਤੀ ਬਾੜੀ ਹੋ ਜਾਂਦੀ ਹੈ। ਜਲ ਸਿੰਚਨ ਵਰਖਾ ਅਤੇ ਪਰਬਤੀ ਝਰਨਿਆਂ ਨਾਲ ਹੁੰਦੀ ਹੈ। ਚਾਵਲ ਮਕਈ, ਜੌਂ, ਆਲੂ ਅਧਰਕ, ਕਚਾਲੂ, ਅਰਬੀ, ਜਿਮੀਕੰਦ, ਪੈਦਾ ਹੁੰਦੇ ਹਨ। ਦਾਰੂ ਬਹੁਤ ਹੁੰਦੇ ਹਨ। ਉਚੀਆਂ ਥਾਵਾਂ ਤੇ ਅਖਰੋਟ ਵੀ ਹੁੰਦੇ ਹਨ। ਦੂਨ ਦੀ ਘਾਟੀ ਦਾ ਭਾਗ ਬਹੁਤ ਹਰਾ ਭਰਾ ਹੈ।

ਜੋਹੜੀਆਂ ਨੀਵੀਆਂ ਥਾਵਾਂ ਨਾਲਾ ਗੜ੍ਹ ਤੇ ਕਲਸੀਆ ਆਦਿਕ ਹਨ ਉਥੇ ਕਣਕ ਤੇ ਦਾਲਾਂ ਆਦਿਕ ਵੀ ਬੀਜਦੇ ਹਨ।

ਆਵਣ ਜਾਣ ਦੇ ਵਸੀਲੇ ਕਠਿਨ ਹਨ। ਸਰਦੀ ਬਹੁਤ ਪੈਂਦੀ ਹੈ, ਖੇਤੀ ਬਾੜੀ ਘਟ ਹੈ। ਇਸ ਲਈ ਇਸ ਭਾਗ ਵਿਚ ਵਸੋਂ ਘਟ ਹੈ।

ਲੋਕਾਂ ਦੇ ਕਾਰ ਵਿਹਾਰ ਲਕੜੀਆਂ ਕਟਣਾ, ਭੇਡਾਂ ਬਕਰੀਆਂ ਅਤੇ ਪਸ਼ੂ ਚਾਰਨਾ, ਕੁਝ ਖੇਤੀ ਬਾੜੀ ਅਤੇ ਮਜ਼ਦੂਰੀ ਕਰਨਾ ਹੈ। ਇਸ ਭਾਗ ਦੇ ਮਸ਼ਹੂਰ ਨਗਰ ਇਹ ਹਨ।

**ਨਾਲਾਗੜ੍ਹ**—ਇਕ ਨਿਕਾ ਜਿਹਾ ਪਹਾੜੀ ਨਗਰ ਹੈ। ਪਹਿਲਾਂ ਨਾਲਾ ਗੜ੍ਹ ਰਾਜ ਦੀ ਰਾਜਧਾਨੀ ਸੀ। ਇਥੇ ਇਕ ਹਾਈ ਸਕੂਲ ਵੀ ਹੈ। ਰੋਪੜ ਤੋਂ ੧੯ ਮੀਲ ਦੂਰ ਹੈ। ਰੋਪੜ ਤੋਂ ਨਾਲਾਗੜ੍ਹ ਜਾਣ ਲਈ ਇਕ ਪਹਾੜੀ ਨਦੀ ਸਰਸਾ ਨੂੰ ਜਿਹੜੀ ਸਤਲੁਜ ਵਿਚ ਜਾ ਕੇ ਮਿਲਦੀ ਹੈ ਲੰਘਣਾ ਪੈਂਦਾ ਹੈ।

**ਕੰਡਾ ਘਾਟ**—ਕਾਲਕਾਂ ਸ਼ਿਮਲਾ ਰੇਲ ਤੇ ਇਕ ਸਟੇਸ਼ਨ ਹੈ। ਨਿਕਾ ਜੇਹਾ ਪਹਾੜੀ ਅਸਥਾਨ ਹੈ। ਹੁਣ ਤਹਿਸੀਲ ਦਾ ਮੁਖ ਨਗਰ ਹੈ।

**ਚੈਲ**—ਮਹਾਰਾਜਾ ਪਟਿਆਲਾ ਗਰਮੀਆਂ ਵਿਚ ਇਸ ਅਰੋਗਤਾ ਦਾਇਕ ਅਸਥਾਨ ਤੇ ਰਹਿੰਦੇ ਹਨ।

**ਸਪਾਟੂ**–ਪ੍ਰਸਿਧ ਛਾਵਨੀ ਹੈ ਬਿਉਪਾਰ ਦੀ ਮੰਡੀ ਹੈ। ਅਰੋਗਤਾ ਦਾਇਕ ਅਸਥਾਨ ਹੈ। ਸ਼ਾਲ ਚੰਗੇ ਬਣਦੇ ਹਨ।

**ਡਗਸ਼ਾਈ**–ਛਾਵਨੀ ਹੈ। ਅਰੋਗਤਾ ਦਾਇਕ ਅਸਥਾਨ ਹੈ।

**ਸੂਰਜਪੁਰ**–ਪੰਜੌਰ ਦੇ ਇਲਾਕੇ ਵਿਚ ਕਾਲਕਾ ਦੇ ਲਾਗੇ ਇਕ ਅਸਥਾਨ ਹੈ। ਇਥੇ ਸੀਮਿੰਟ ਬਨਾਉਣ ਦਾ ਇਕ ਮਸ਼ਹੂਰ ਕਾਰਖਾਨਾ ਹੈ ਕਿਉਂ ਜੋ ਇਸ ਦੇ ਲਾਗੇ ਸੀਮਿੰਟ ਬਨਾਣ ਦਾ ਪੱਥਰ ਮਿਲਦਾ ਹੈ।

**ਮੈਦਾਨੀ ਭਾਗ**–ਇਹ ਇਸ ਯੂਨੀਅਨ ਦਾ ਵੱਡਾ ਭਾਗ ਹੈ। ਇਸ ਵਿਚ ਪਟਿਆਲਾ (ਨਾਭਾ ਸਮੇਤ) ਫਤੇ ਗੜ੍ਹ ਸਾਹਿਬ ਬਠਿੰਡਾ (ਫਰੀਦ ਕੋਟ ਸਮੇਤ), ਬਰਨਾਲਾ (ਮਾਲੇਰ ਕੋਟਲਾ ਸਮੇਤ), ਸੰਗਰੂਰ ਅਤੇ ਕਪੂਰਥਲਾ ਦੇ ਜ਼ਿਲੇ ਸ਼ਾਮਿਲ ਹਨ। ਇਹ ਭਾਗ ਪੂਰਬੀ ਪੰਜਾਬ ਦੇ ਵਿਚਲੇ ਪੱਧਰੇ ਮੈਦਾਨ ਦਾ ਇਕ ਟੁਕੜਾ ਹੈ। ਇਸ ਲਈ ਇਸ ਦਾ ਵਰਨਨ ਪੜ੍ਹਨ ਲਈ ਪੂਰਬੀ ਪੰਜਾਬ ਦੇ ਵਿਚਲੇ ਪੱਧਰੇ ਮੈਦਾਨ ਦਾ ਹਾਲ ਪੜ੍ਹੋ।

ਭੂਮੀ ਪੱਧਰਾ ਮੈਦਾਨ ਹੈ। ਜਲ ਪੌਣ ਸਰਦੀਆਂ ਵਿਚ ਬਹੁਤ ਸਰਦ ਅਤੇ ਗਰਮੀਆਂ ਵਿਚ ਬਹੁਤ ਗਰਮ ਹੈ। ਵਰਖਾ ੨੯ ਤੋਂ ੩੦ ਇੰਚ ਵਾਰਸਿਕ ਹੁੰਦੀ ਹੈ। ਕਪੂਰ ਥਲਾ ਦੇ ਇਲਾਕੇ ਵਿਚ ਨਹਿਰਾਂ ਨਹੀਂ ਹਨ। ਵਰਖਾ ਨਾਲ ਖੇਤੀ ਸਿੰਚਨ ਵਿਚ ਜੇਹੜੀ ਕਮੀ ਰਹਿੰਦੀ ਹੈ ਉਸਨੂੰ ਖੂਹਾਂ ਦਵਾਰਾ ਪੂਰਾ ਕੀਤਾ ਜਾਂਦਾ ਹੈ। ਖੂਹ ਬਹੁਤ ਹਨ ਅਤੇ ਇਨ੍ਹਾਂ ਤੇ ਹਰਟ ਲਗੇ ਹੋਏ ਹਨ ਕਪੂਰਥਲਾ ਦਾ ਇਲਾਕਾ ਬਿਆਸ ਨਦੀ ਤੇ ਹੈ। ਇਸ ਲਈ ਇਹ ਖਾਦਰ ਦਾ

ਇਲਾਕਾ ਹੈ ਅਤੇ ਬਹੁਤ ਉਪਜਾਊ ਹੈ। ਕਣਕ, ਕਪਾਹ, ਚਾਵਲ, ਦਾਲਾਂ, ਤੇਲ ਵਾਲੇ ਬੀਜ, ਸਰ੍ਹੋਂ ਤੋਰੀਆ, ਤਮਾਕੂ ਅਤੇ ਗੰਨਾ ਇਤਆਦਿਕ ਬਹੁਤ ਹੁੰਦੇ ਹਨ। ਇਸ ਭਾਗ ਵਿਚ ਵਸੋਂ ਬਹੁਤ ਹੈ।

ਵਿਸ਼ੇਸ਼ ਭਾਗ ਜਿਹੜਾ ਜ਼ਿਲਾ ਲੁਧਿਆਣਾ ਦੇ ਦੱਖਣ ਵਿਚ ਹੈ ਅਤੇ ਜਿਸ ਵਿਚ ਪਟਿਆਲਾ (ਨਾਭਾ ਸਮੇਤ) ਫਤੇ ਗੜ੍ਹ ਸਾਹਿਬ ਅਤੇ ਸੰਗਰੂਰ ਦੇ ਜ਼ਿਲੇ ਸ਼ਾਮਿਲ ਹਨ ਬਹੁਤ ਉਪਜਾਊ ਹੈ। ਇਸ ਵਿਚ ਵਰਖਾ ਦੇ ਘਾਟੇ ਨੂੰ ਨਹਿਰ ਦਵਾਰਾ ਪੂਰਾ ਕੀਤਾ ਗਿਆ ਹੈ। ਨਹਿਰ ਸਰਹਿੰਦ ਦੀਆਂ ਪੰਜ ਸ਼ਾਖਾਂ ਹਥ ਦੀਆਂ ਉਂਗਲੀਆਂ ਦੀ ਤਰਾਂ ਫੈਲੀਆਂ ਹੋਈਆਂ ਹਨ। ਇਨ੍ਹਾਂ ਸ਼ਾਖਾਂ ਦੇ ਨਾਮ ਇਹ ਹਨ। ਅਬੋਹਰ ਬ੍ਰਾਂਚ ਜਿਹੜੀ ਕੋਟਕਪੂਰਾ ਦੇ ਲਾਗੇ ਦੇ ਇਲਾਕੇ ਨੂੰ ਸਿੰਚਦੀ ਹੈ। ਬਠਿੰਡਾ ਬ੍ਰਾਂਚ ਬਠਿੰਡੇ ਦੇ ਲਾਗੇ ਦੇ ਇਲਾਕੇ ਨੂੰ ਸਿੰਚਦੀ ਹੈ। ਕੋਟਿਲਾ ਬ੍ਰਾਂਚ ਸੰਗਰੂਰ ਦੇ ਇਲਾਕੇ ਨੂੰ ਸਿੰਚਦੀ ਹੈ। ਘਗਰ ਬ੍ਰਾਂਚ ਜਿਹੜੀ ਨਾਭਾ ਆਦਿ ਦੇ ਇਲਾਕੇ ਨੂੰ ਸਿੰਚਦੀ ਹੈ। ਇਨ੍ਹਾਂ ਤੋਂ ਛੁਟ ਨਹਿਰ ਜਮਨ ਪੱਛਮੀ ਦੀ ਸਰਸਾ ਅਤੇ ਹਾਂਸੀ ਬ੍ਰਾਂਚ ਜੀਂਦ ਅਤੇ ਨਰਵਾਨਾ ਦੇ ਇਲਾਕੇ ਨੂੰ ਸਿੰਚਦੀ ਹੈ। ਪੈਦਾਵਾਰ ਚੰਗੀ ਹੁੰਦੀ ਹੈ। ਕਣਕ, ਛੋਲੇ, ਮਕਈ, ਕਪਾਹ, ਦਾਲਾਂ, ਸਰ੍ਹੋਂ, ਤੋਰੀਆ ਅਤੇ ਗੰਨਾ ਪੈਦਾ ਹੁੰਦੇ ਹਨ। ਟਾਹਲੀ ਦੇ ਰੁਖ ਵੀ ਬਹੁਤ ਹਨ।

ਆਉਣ ਜਾਣ ਦੇ ਵਸੀਲੇ ਬਹੁਤ ਚੰਗੇ ਹਨ। ਇਕ ਰੇਲ ਦੀ ਲਾਈਨ ਦਿੱਲੀ ਤੋਂ ਜੀਂਦ, ਨਰਵਾਨਾ, ਜਾਖਲ, ਬਠਿੰਡਾ, ਕੋਟਕਪੂਰਾ ਅਤੇ ਫਰੀਦਕੋਟ ਹੁੰਦੀ ਹੋਈ ਫੀਰੋਜ਼ਪੁਰ ਤਕ ਚਲੀ ਗਈ ਹੈ। ਦੂਜੀ ਜਾਖਲ ਤੋਂ ਧੂਰੀ ਮਾਲੇਰ ਕੋਟਲਾ ਹੁੰਦੀ ਹੋਈ ਲੁਧਿਆਣਾ ਤਕ ਚਲੀ ਗਈ ਹੈ। ਤੀਜੀ ਬਠਿੰਡਾ ਤੋਂ ਧੂਰੀ ਨਾਭਾ ਪਟਿਆਲਾ ਹੁੰਦੀ ਹੋਈ ਰਾਜਪੁਰਾ ਤਕ ਚਲੀ ਗਈ ਹੈ ਅਤੇ ਦਿੱਲੀ,

ਅੰਬਾਲਾ, ਅੰਮ੍ਰਿਤਸਰ ਵਾਲੀ ਵਡੀ ਲਾਈਨ ਨਾਲ ਮਿਲ ਗਈ ਹੈ।

ਇਸ ਭਾਗ ਦੇ ਮਸ਼ਹੂਰ ਨਗਰ ਇਹ ਹਨ :-

**ਪਟਿਆਲਾ**—ਪਟਿਆਲਾ ਅਤੇ ਪੂਰਬੀ ਪੰਜਾਬ ਸਟੇਟਸ ਯੂਨੀਅਨ ਦੀ ਰਾਜਧਾਨੀ ਹੈ। ਵਪਾਰ ਦੀ ਪ੍ਰਸਿਧ ਮੰਡੀ ਹੈ। ਨਗਰ ਦੇ ਚੌਹੀਂ ਪਾਸੀਂ ਸੁੰਦਰ ਬਾਗ਼ ਹਨ। ਸੜਕਾਂ ਪਕੀਆਂ ਹਨ। ਸਰਕਾਰੀ ਅਮਾਰਤਾਂ ਜੇਹਾ ਕਿ ਬਾਰਾਂਦਰੀ, ਮੋਤੀ ਬਾਗ, ਮਹਿੰਦਰਾ ਕਾਲਿਜ, ਅਤੇ ਪੁਸਤਕਾਲੇ ਵੇਖਣ ਯੋਗ ਹਨ। ਰੇਸ਼ਮ ਅਤੇ ਗੋਟੇ ਦਾ ਕੰਮ ਬਹੁਤ ਚੰਗਾ ਹੁੰਦਾ ਹੈ। ਆਟਾ ਪੀਹਣ ਦੇ ਕਾਰਖਾਨੇ ਹਨ।

**ਰਾਜਪੁਰਾ**—ਰੇਲ ਦਾ ਜੰਕਸ਼ਨ ਹੈ। ਇਥੇ ਬਿਸਕੁਟ ਅਤੇ ਸਟਾਰਚ ਬਨਾਣ ਦੇ ਕਾਰਖਾਨੇ ਹਨ। ਇਥੇ ਪੂਰਬੀ ਪੰਜਾਬ ਰੇਲਵੇ ਦਾ ਕਾਰਖਾਨਾ ਖੁਲ੍ਹਣ ਵਾਲਾ ਹੈ। ੪੦ ਹਜ਼ਾਰ ਦੀ ਆਬਾਦੀ ਦਾ ਇਕ ਨਗਰ ਵੀ ਵਸਣ ਵਾਲਾ ਹੈ।

**ਸਰਹਿੰਦ**—ਇਤਹਾਸਕ ਨਗਰ ਹੈ। ਰੇਲ ਦਾ ਜੰਕਸ਼ਨ ਹੈ ਰੋਪੜ ਨੂੰ ਰੇਲ ਦੀ ਲਾਈਨ ਇਥੋਂ ਗਈ ਹੈ। ਗਲਾਂ ਦੇ ਸਮੇਂ ਇਹ ਇਕ ਪੰਜਾਬ ਦਾ ਪ੍ਰਸਿਧ ਪ੍ਰਾਂਤ ਸੀ।

**ਫਤੇਗੜ੍ਹ ਸਾਹਿਬ**—ਅਜ ਕਲ ਯੂਨੀਅਨ ਦੇ ਇਕ ਜ਼ਿਲੇ ਦਾ ਮੁਖ ਅਸਥਾਨ ਹੈ। ਇਥੇ ਮਸ਼ਹੂਰ ਇਤਹਾਸਕ ਗੁਰਦਵਾਰਾ ਹੈ ਜਿਥੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦੋ

ਸਾਹਿਬ ਜ਼ਾਦਿਆਂ ਨੇ ਦੇਸ਼ ਅਤੇ ਕੌਮ ਲਈ ਬਲੀਦਾਨ ਦਿਤਾ ਸੀ ਉਨ੍ਹਾਂ ਦੀ ਯਾਦ ਵਿਚ ਇਹ ਗੁਰਦਵਾਰਾ ਹੈ। ਇਥੇ ਇਕ ਨਵਾਂ ਨਗਰ ਵੀ ਵਸਣ ਵਾਲਾ ਹੈ।

**ਨਾਭਾ**– ਇਥੇ ਦਾ ਹੀਰਾ ਮੱਹਲ ਵੇਖਣ ਯੋਗ ਅਸਥਾਨ ਹੈ। ਇਕ ਕਾਲਜ ਵੀ ਹੈ। ਪਹਿਲਾਂ ਨਾਭਾ ਰਾਜ ਦੀ ਰਾਜਧਾਨੀ ਸੀ।

**ਸੰਗਰੂਰ**—ਜੀਂਦ ਰਾਜ ਦੀ ਰਾਜਧਾਨੀ ਸੀ। ਛੋਟਾ ਜੇਹਾ ਸੁੰਦਰ ਨਗਰ ਹੈ ਜਿਸਦੇ ਚੌਹੀਂ ਪਾਸੇ ਬਾਗ ਹਨ। ਇਕ ਕਾਲਜ ਵੀ ਹੈ।

**ਧੂਰੀ**--- ਰੇਲ ਦਾ ਬੜਾ ਜੰਕਸ਼ਨ ਹੈ। ਕਪਾਹ ਦੀ ਪ੍ਰਸਿਧ ਮੰਡੀ ਹੈ। ਕਪਾਹ ਵੇਲਣ ਦੇ ਕਾਰਖਾਨੇ ਹਨ। ਰਾਜਪੁਰੇ ਤੋਂ ਬਠਿੰਡਾ ਤੇ ਲੁਧਿਆਣੇ ਤੋਂ ਜਾਖਲ ਜਾਣ ਵਾਲੀਆਂ ਰੇਲ ਦੀਆਂ ਲਾਈਨਾਂ ਇਥੇ ਮਿਲਦੀਆਂ ਹਨ।

**ਮਲੇਰ ਕੋਟਲਾ**—ਮਲੇਰ ਕੋਟਲਾ ਰਾਜ ਦੀ ਰਾਜਧਾਨੀ ਸੀ। ਇਥੇ ਰਥ ਅਤੇ ਬੰਦੂਕ ਅੱਛੇ ਬਣਦੇ ਹਨ।

**ਬਠਿੰਡਾ**—ਰੇਲ ਦਾ ਇਕ ਮਸ਼ਹੂਰ ਜੰਕਸ਼ਨ ਹੈ। ਇਥੇ ਦਾ ਕਿਲ੍ਹਾ ਮਸ਼ਹੂਰ ਹੈ ਵਪਾਰ ਦਾ ਕੇਂਦਰ ਹੈ। ਪਾਕਿਸਤਾਨ ਬਨਣ ਦੇ ਮਗਰੋਂ ਇਹ ਇਕ ਮਸ਼ਹੂਰ ਥਾਂ ਬਣ ਗਈ ਹੈ।

**ਕੋਟਕਪੂਰਾ**—ਅਨਾਜ ਅਤੇ ਕਪਾਹ ਦੀ ਪ੍ਰਸਿਧ ਮੰਡੀ ਹੈ। ਕਪਾਹ ਵੇਲਣ ਦੇ ਕਾਰਖਾਨੇ ਵੀ ਹਨ।

**ਫਰੀਦਕੋਟ**—ਬਠਿੰਡਾ ਫੀਰੋਜ਼ਪੁਰ ਰੇਲ ਦੀ ਲਾਈਨ ਤੇ

ਇਕ ਸਟੇਸ਼ਨ ਹੈ । ਪਹਿਲਾਂ ਫਰੀਦਕੋਟ ਰਾਜ ਦੀ ਰਾਜਧਾਨੀ ਸੀ ਇਥੇ ਇਕ ਕਾਲਜ ਵੀ ਹੈ।

**ਜੀਂਦ**—ਦਿੱਲੀ ਤੋਂ ਬਠਿੰਡਾ ਜਾਣ ਵਾਲੀ ਰੇਲ ਦੀ ਲਾਈਨ ਤੇ ਇਕ ਪ੍ਰਸਿਧ ਸਟੇਸ਼ਨ ਹੈ। ਇਥੇ ਰੇਲਵੇ ਲੋਕੋ ਸ਼ੈਡ ਅਤੇ ਰੇਲਵੇ ਵਰਕਸ਼ਾਪ ਹੈ। ਇਥੋਂ ਪਾਨੀਪਤ ਨੂੰ ਰੇਲ ਦੀ ਲਾਈਨ ਜਾਂਦੀ ਹੈ। ਜੀਂਦ ਰਾਜ ਦਾ ਨਾਉਂ ਇਸੇ ਨਗਰ ਦੇ ਨਾਂ ਤੇ ਪਿਆ ਸੀ । ਇਥੋਂ ਦੇ ਅਨਾਰ ਪ੍ਰਸਿਧ ਹਨ ।

**ਕਪੂਰਥਲਾ**—ਪਹਿਲਾਂ ਕਪੂਰਥਲਾ ਰਾਜ ਦੀ ਰਾਜਧਾਨੀ ਸੀ। ਹੁਣ ਯੂਨੀਅਨ ਦਾ ਇਕ ਜ਼ਿਲਾ ਹੈ। ਇਥੋਂ ਦਾ ਸ਼ਾਹੀਮੱਹਲ ਅਤੇ ਸ਼ਾਲਾਮਾਰ ਬਾਗ਼ ਵੇਖਣ ਯੋਗ ਹੈ। ਰਾਜ ਮੱਹਲ ਫਰਾਂਸੀਸੀ ਕਲਾਕਾਰੀ ਦਾ ਇਕ ਨਮੂਨਾ ਹੈ। ਇਥੇ ਇਕ ਅੰਗ੍ਰੇਜ਼ੀ ਕਾਲਜ, ਇਕ ਸੰਸਕ੍ਰਿਤ ਕਾਲਜ, ਇਕ ਅਯੁਰਵੇਦਿਕ ਅਤੇ ਯੂਨਾਨੀ ਹਿਕਮਤ ਦੇ ਕਾਲਜ ਹਨ ।

**ਫਗਵਾੜਾ**—ਤਹਿਸੀਲ ਫਗਵਾੜਾ ਦਾ ਮੁਖ ਨਗਰ ਹੈ। ਇਥੋਂ ਦੇ ਕਾਂਸੀ ਪਿੱਤਲ ਦੇ ਭਾਂਡੇ ਮਸ਼ਹੂਰ ਹਨ। ਅਨਾਜ ਦੀ ਮੰਡੀ ਹੈ। ਖੰਡ ਤੇ ਸਟਾਰਚ ਬਨਾਣ ਦੇ ਕਾਰਖਾਨੇ ਹਨ।

**ਖੁਸ਼ਕ ਰੇਤਲਾ ਇਲਾਕਾ**—ਇਸ ਵਿਚ ਮਹਿੰਦਰ ਗੜ੍ਹ ਦਾ ਜ਼ਿਲਾ ਹੈ। ਜਿਸ ਵਿਚ ਮਹਿੰਦ ਰਗੜ੍ਹ, ਦਾਦਰੀ ਅਤੇ ਨਾਰਨੌਲ ਦੀਆਂ ਤਹਸੀਲਾਂ ਹਨ । ਇਹ ਇਲਾਕਾ ਉੱਤਰ ਵਿਚ ਹਿਸਾਰ ਰੋਹਤਕ ਅਤੇ ਗੁੜਗਾਵਾਂ ਜ਼ਿਲਿਆਂ ਨਾਲ ਅਤੇ ਦੱਖਣ ਵਿਚ ਮਹਾਰਾਜ ਅਸਥਾਨ ਨਾਲ ਘਿਰਿਆ ਹੋਇਆ ਹੈ। ਵਰਖਾ ੧੦ ਇੰਚ ਤੋਂ ੨੦ ਇੰਚ ਤਕ ਵਾਰਸਿਕ ਹੁੰਦੀ ਹੈ। ਭੂਮੀ ਰੇਤਲੀ ਹੈ।

ਕਿਤੇ ਕਿਤੇ ਅਰਵਲੀ ਪਰਬਤ ਦੀਆਂ ਟੁਕੜੀਆਂ ਮਿਲਦੀਆਂ ਹਨ। ਜਲ-ਪੌਣ ਸਰਦੀਆਂ ਵਿਚ ਸਖਤ ਖੁਸ਼ਕ ਸਰਦੀ ਅਤੇ ਗਰਮੀਆਂ ਵਿਚ ਸਖਤ ਗ਼ਰਮੀ ਹੁੰਦੀ ਹੈ। ਆਵਣ ਜਾਣ ਦੇ ਵਸੀਲੇ ਘਟ ਹਨ। ਊਠ ਸਵਾਰੀ ਅਤੇ ਮਾਲ ਢੋਣ ਦੇ ਬਹੁਤ ਕੰਮ ਆਵੰਦਾ ਹੈ ਪਾਣੀ ਬਹੁਤ ਹੇਠਾਂ ਮਿਲਦਾ ਹੈ। ਇਸ ਲਈ ਖੂਹਾਂ ਤੇ ਵੀ ਖੇਤੀ ਘਟ ਹੁੰਦੀ ਹੈ। ਵਰਖਾ ਹੋਣ ਤੇ ਬਾਜਰਾ, ਜਵਾਰ, ਛੋਲੇ ਅਤੇ ਦਾਲਾਂ ਹੁੰਦੀਆ ਹਨ। ਖੂਹਾਂ ਤੇ ਕਣਕ ਅਤੇ ਜੌਂ ਵੀ ਬੀਜਦੇ ਹਨ ਇਸ ਇਲਾਕੇ ਵਿਚ ਬੀ. ਬੀ. ਐਂਡ ਸੀ. ਆਈ. ਦੀ ਛੋਟੀ ਪਟੜੀ ਦੀ ਰੇਲ ਦੀ ਲਾਈਨ ਰੇਵਾੜੀ, ਦਾਦਰੀ ਅਤੇ ਨਾਰਨੌਲ ਨੂੰ ਮਿਲਾਂਦੀ ਹੈ। ਪ੍ਰਸਿਧ ਨਗਰ ਇਹ ਹਨ।

**ਦਾਦਰੀ**—ਰੇਵਾੜੀ ਤੋਂ ਬਠਿੰਡਾ ਜਾਣ ਵਾਲੀ ਛੋਟੀ ਪਟੜੀ ਦੀ ਰੇਲਵੇ ਲਾਈਨ ਉਤੇ ਹੈ ਹੁਣ। ਮਹਿੰਦਰ ਗੜ੍ਹ ਜ਼ਿਲੇ ਦੀ ਇਕ ਤਹਸੀਲ ਹੈ। ਇਥੇ ਸੀਮਿੰਟ ਬਨਾਣ ਦਾ ਇਕ ਮਸ਼ਹੂਰ ਕਾਰਖਾਨਾ ਹੈ। ਇਥੇ ਪੱਥਰ ਦੀਆਂ ਔਖਲੀਆਂ, ਕੂੰਡੀਆਂ, ਚਕਲੇ, ਸਿਲ ਵੱਟੇ ਆਦਿਕ ਬਹੁਤ ਬਣਦੇ ਹਨ।

**ਮਹਿੰਦਰ ਗੜ੍ਹ**—ਇਸ ਇਲਾਕੇ ਵਿਚ ਜ਼ਿਲੇ ਦਾ ਮੁਖ ਨਗਰ ਹੈ। ਛੋਟੀ ਪਟੜੀ ਦੀ ਬੀ. ਕੇ. ਰੇਲਵੇ ਲਾਈਨ ਉਤੇ ਹੈ। ਇਥੇ ਸਾਬੀ ਨਦੀ ਤੇ ਰੇਲ ਦਾ ਇਕ ਪੁਲ ਹੈ।

**ਨਾਰਨੌਲ**—ਹੁਣ ਇਹ ਮਹਿੰਦਰ ਗੜ੍ਹ ਜ਼ਿਲੇ ਦੀ ਇਕ ਤਸੀਲ ਹੈ। ਇਥੋਂ ਦੇ ਪਿੱਤਲ ਦੇ ਭਾਂਡੇ ਅਤੇ ਕਲੀ ਮਸ਼ਹੂਰੀ ਹੈ।

## ਪ੍ਰਸ਼ਨ

੧. ਪਟਿਆਲਾ ਅਤੇ ਪੂਰਬੀ ਪੰਜਾਬ ਰਾਜ ਸੰਘ ਕਦੋਂ ਕਾਇਮ ਹੋਇਆ? ਇਸ ਰਾਜ ਸੰਘ ਵਿਚ ਕੇਹੜੀਆਂ ੨ ਰਿਆਸਤਾਂ ਸ਼ਾਮਿਲ ਹਨ ?

੨. ਇਸਦਾ ਰਾਜਸੀ ਪ੍ਰਬੰਧ ਕੀ ਹੈ ਅਤੇ ਕਿਵੇਂ ਚਲ ਰਿਹਾ ਹੈ ?

੩. ਇਸ ਯੂਨੀਅਨ ਦੇ ਡਵੀਜ਼ਨ, ਜ਼ਿਲੇ ਅਤੇ ਜ਼ਿਲਿਆਂ ਦੇ ਸਬ ਡਵੀਜ਼ਨ ਦਸੋ ?

੪. ਇਸ ਯੂਨੀਅਨ ਦੇ ਹਰ ਇਕ ਜ਼ਿਲੇ ਦੀਆਂ ਤਹਿਸੀਲਾਂ ਦੇ ਨਾਮ ਲਓ?

੫. ਇਸ ਯੂਨੀਅਨ ਦੇ ਕਾਇਮ ਹੋਣ ਤੇ ਆਪਣੇ ਵੀਚਾਰ ਪ੍ਰਗਟ ਕਰੋ ?

੬. ਧਰਾਤਲ ਦੇ ਵੀਚਾਰ ਨਾਲ ਤੁਸੀਂ ਇਸ ਯੂਨੀਅਨ ਨੂੰ ਕਿਤਨੇ ਭਾਗਾਂ ਵਿਚ ਵੰਡੋਗੇ ?

੭. ਪਹਾੜੀ ਭਾਗ ਦੀ ਪੈਦਾਵਾਰ ਦਸੋ ?

੮. ਜਲ ਸਿੰਚਣ ਦੇ ਵਸੀਲੇ ਦਸੋ ?

੯. ਪਟਿਆਲਾ, ਮਲੇਰ ਕੋਟਲਾ, ਕਪੂਰਥਲਾ, ਬਠਿੰਡਾ, ਜੀਂਦ, ਸੂਰਜਪੁਰ ਅਤੇ ਦਾਦਰੀ ਕਿਉਂ ਮਸ਼ਹੂਰ ਹਨ ?

੧੦. ਸਟਾਰਚ ਅਤੇ ਬਿਸਕੁਟ ਬਨਾਣ ਦੇ ਕਾਰਖਾਨੇ ਇਸ ਯੂਨੀਅਨ ਵਿਚ ਕਿਥੇ ਕਿਥੇ ਹਨ ?

***

# ੨੧. ਹਿਮਾਚਲ ਪ੍ਰਦੇਸ਼

ਪੂਰਬੀ ਪੰਜਾਬ ਦੇ ਨਿਕੇ ੨ ਪਹਾੜੀ ਰਾਜਾਂ ਨੂੰ ਮਿਲਾ ਕੇ ੧੫ ਅਪਰੈਲ ੧੯੪੮ ਈ: ਨੂੰ ਭਾਰਤ ਦੀ ਕੇਂਦਰੀ ਸਰਕਾਰ ਦੀ ਆਗਿਆ ਅਨੁਸਾਰ ਹਿਮਾਚਲ ਪ੍ਰਦੇਸ਼ ਬਣਿਆ। ਇਸਦਾ ਰਾਜ ਪ੍ਰਬੰਧ ਸਿਧਾ ਕੇਂਦਰੀ ਸਰਕਾਰ ਦੇ ਅਧੀਨ ਹੈ। ਚੀਫ਼ ਕਮਿਸ਼ਨਰ ਸਾਹਿਬ ਸਭ ਤੋਂ ਵਡੇ ਹਾਕਿਮ ਹਨ। ਇਨ੍ਹਾਂ ਸਾਰੀਆਂ ਰਿਆਸਤਾਂ ਨੂੰ ਮਿਲਾ ਕੇ ਜ਼ਿਲਿਆਂ ਵਿਚ ਵੰਡ ਦਿਤਾ ਗਿਆ ਹੈ। ਚੀਫ਼ ਕਮਿਸ਼ਨਰ ਸਾਹਿਬ ਦੀ ਸਹਾਇਤਾ ਲਈ ਜਨਤਾ ਵਲੋਂ ਸਲਾਹ ਮਸ਼ਵਰੇ ਲਈ ਇਕ (Advisory Committee) ਕਮੇਟੀ ਬਣਾਈ ਗਈ ਹੈ।

**ਸ਼ਿਮਲਾ**—ਅਜੇ ਤਕ ਰਾਜਧਾਨੀ ਹੈ।

ਇਸ ਪ੍ਰਦੇਸ਼ ਦੇ ਵਡੇ ੨ ਰਾਜਾਂ ਦੇ ਨਾਮ ਇਹ ਹਨ :—

**ਸਰਮੂਰ (ਨਾਹਨ), ਮੰਡੀ, ਸੁਕੇਤ, ਚੰਬਾ, ਬੁਸ਼ਹਿਰ।** ਇਨ੍ਹਾਂ ਦਾ ਸੰਖੇਪ ਜੇਹਾ ਵਰਨਨ ਕੀਤਾ ਜਾਂਦਾ ਹੈ।

**ਸਰਮੂਰ**—ਸਰਮੂਰ ਦਾ ਇਲਾਕਾ ਅੰਬਾਲਾ ਜ਼ਿਲੇ ਦੇ ਉਤਰ ਵਿਚ ਹਿਮਾਲੀਆ ਪਰਬਤ ਦੀਆਂ ਹੇਠਲੀਆਂ ਕਤਾਰਾਂ ਵਿਚ ਹੈ। ਇਸਦਾ ਛੇਤ੍ਰਫਲ ੧੦੬੧ ਵਰਗ ਮੀਲ ਹੈ। ਅਤੇ ਵਸੋਂ ੧,੫੯,੦੨੬ ਹੈ। ਲੋਕਾਂ ਦਾ ਨਿਰਬਾਹ ਇਥੋਂ ਦੇ ਜੰਗਲ ਦੀ ਪੈਦਾਵਾਰ ਤੇ ਹੈ। ਦੇਵਦਾਰ ਅਤੇ ਸਾਲ ਦੇ ਜੰਗਲ ਬਹੁਤ ਹਨ। ਲੋਹਾ ਵੀ ਮਿਲਦਾ ਹੈ। ਨਾਹਨ (ਮੁਖ ਨਗਰ) ਵਿਚ ਲੋਹੇ ਦਾ

ਕਾਰਖਾਨਾ ਹੈ। ਗਿਆਰਵ੍ਹੀਂ ਸਦੀ ਵਿਚ ਇਕ ਰਾਜਦੂਤ ਸਰਦਾਰ ਆਪਣੇ ਕੁਟੰਬ ਸਮੇਤ ਜੈਸਲ ਮੀਰ (ਰਾਜਪੂਤਾਨਾ) ਤੋਂ ਉਠਕੇ ਇਥੇ ਆ ਵਸਿਆ। ਅਤੇ ੧੦੯੫ ਈ: ਵਿਚ ਸਰਮੂਰ ਦਾ ਰਾਜ ਕਾਇਮ ਕੀਤਾ। ੧੮੦੩ ਈ: ਵਿਚ ਗੋਰਖਿਆਂ ਨੇ ਇਸ ਨੂੰ ਜਿਤ ਲਿਆ ਪਰੰਤੂ ਅੰਗਰੇਜ਼ਾਂ ਨੇ ਨੀਪਾਲ ਦੀ ਲੜਾਈ ਵਿਚ ਗੋਰਖਿਆਂ ਨੂੰ ਹਾਰ ਦਿਤੀ ਅਤੇ ਫਤ੍ਹੇ ਪਰਕਾਸ਼ ਨੂੰ ਰਾਜ ਦੇ ਦਿਤਾ। ਉਸ ਸਮੇਂ ਤੋਂ ਲੈ ਕੇ ਅਜ ਤਕ ਇਸੇ ਖਾਨਦਾਨ ਦੇ ਰਾਜੇ ਰਾਜ ਕਰਦੇ ਚਲੇ ਆਂਵਦੇ ਹਨ। ਹੁਣ ੧੫ ਅਪਰੈਲ ੧੯੪੮ ਨੂੰ ਰਾਜਾ ਦੀ ਸੰਮਤੀ ਨਾਲ ਇਸ ਇਲਾਕੇ ਨੂੰ ਹਿਮਾਚਲ ਪ੍ਰਦੇਸ਼ ਵਿਚ ਸ਼ਾਮਿਲ ਕੀਤਾ ਗਿਆ ਹੈ।

**ਮੰਡੀ**—ਇਸ ਦੇ ਉਤਰ ਪੂਰਬ ਅਤੇ ਪਛਮ ਵਿਚ ਕਾਂਗੜੇ ਦਾ ਜ਼ਿਲਾ ਫੈਲਿਆ ਹੋਇਆ ਹੈ। ਦਖਣ ਵਿਚ ਸੁਕੇਤ ਅਤੇ ਬਿਲਾਸਪੁਰ ਦੇ ਰਾਜ ਹਨ। ਇਸਦਾ ਛੇਤ੍ਰ ਫਲ ੧੧੩੯ ਵਰਗ ਮੀਲ ਹੈ ਅਤੇ ਵਸੋਂ ੨,੩੨,੫੯੩ ਹੈ। ਇਸਦਾ ਅਧੇ ਤੋਂ ਵਧੀਕ ਹਿਸਾ ਦੇਵਦਾਰ ਅਤੇ ਕੈਲ ਦੇ ਜੰਗਲਾਂ ਨਾਲ ਭਰਿਆ ਪਿਆ ਹੈ। ਧਰਾਤਲ ਪਹਾੜੀ ਹੋਣ ਕਰਕੇ ਲਕੜੀ ਦੇ ਲਿਆਵਣ ਦੇ ਵਸੀਲੇ ਕਠਿਨ ਹਨ ਇਸ ਲਈ ਇਨ੍ਹਾਂ ਜੰਗਲਾਂ ਤੋਂ ਲਾਭ ਜ਼ਿਆਦਾ ਨਹੀਂ ਹੈ। ਬਿਆਸ ਨਦੀ ਇਸ ਪ੍ਰਦੇਸ਼ ਵਿਚ ਵਗਦੀ ਹੈ। ਇਸ ਵਿਚ ਲਕੜੀ ਬਹਾਕੇ ਮੈਦਾਨੀ ਹਿਸੇ ਵਿਚ ਲਿਆਂਦੀ ਜਾਂਦੀ ਹੈ। ਇਸ ਭਾਗ ਵਿਚ ਲੂਣ ਦੀਆਂ ਵੀ ਦੋ ਖਾਣਾਂ ਹਨ। ਇਥੇ ਚਾਹ ਦੇ ਬਾਗ ਵੀ ਹਨ।

ਜੋਗਿੰਦਰ ਨਗਰ (ਮੁਖ ਨਗਰ) ਵਿਚ ਪਾਣੀ ਦੀ ਤਾਕਤ ਨਾਲ ਬਿਜਲੀ ਪੈਦਾ ਕਰਨ ਦਾ ਇਕ ਕਾਰਖਾਨਾ ਹੈ । ਇਸਨੂੰ **ਮੰਡੀ ਹਾਈਡਰੋ ਈਲੈਕਟ੍ਰਿਕ ਪ੍ਰਾਜੈਕਟ** ਕਹਿੰਦੇ ਹਨ। ਕਾਂਗੜਾ ਘਾਟੀ ਰੇਲ ਲਾਈਨ ਨਾਲ ਇਸ ਪ੍ਰਾਂਤ ਦੀ ਵਿਉਪਾਰ ਵਿਚ ਬਹੁਤ ਉਨਤੀ ਹੋਈ ਹੈ। ਇਸ ਪ੍ਰਦੇਸ਼ ਵਿਚ ਚਾਵਲ , ਜੌਂ, ਬਾਜਰਾ,ਮਕਈ, ਅਤੇ ਆਲੂ ਬਹੁਤ ਪੈਦਾ ਹੁੰਦੇ ਹਨ। ਕਣਕ ਵੀ ਕਿਤੇ ੨ ਬੀਜਦੇ ਹਨ। ਇਥੋਂ ਦਾ ਰਾਜਾ ਚੰਦਰ ਬੰਸੀ ਖਾਨਦਾਨ ਵਿਚੋਂ ਹੈ। ਰਾਜਾ ਬਨਸੈਨ ਨੇ ਇਸ ਰਾਜ ਦੀ ਨੀਂਹ ਰਖੀ ਸੀ। ਹੁਣ ਰਾਜਾ ਅਤੇ ਪ੍ਰਜਾ ਦੀ ਮਰਜ਼ੀ ਨਾਲ ਇਹ ਰਾਜ ਹਿਮਾਚਲ ਪ੍ਰਦੇਸ਼ ਵਿਚ ਸ਼ਾਮਿਲ ਹੋ ਗਿਆ ਹੈ।

**ਸੁਕੇਤ**---ਪਹਾੜੀ ਭਾਗ ਹੈ। ਵਰਖਾ ਚੰਗੀ ਹੋ ਜਾਂਦੀ ਹੈ। ਜੰਗਲ ਬਹੁਤ ਹਨ। ਜੰਗਲ ਕਟਣਾ, ਭੇਡਾਂ ਬਕਰੀਆਂ ਚਰਾਣਾ ਲੋਕਾਂ ਦਾ ਕਾਰ ਵਿਹਾਰ ਹੈ। ਇਸਦਾ ਛੇਤ੍ਰ ਫਲ ੩੯੨ ਵਰਗ ਮੀਲ ਅਤੇ ਵਸੋਂ ੨੧੦੯੨ ਮਨੁਖਾਂ ਦੀ ਹੈ।

**ਚੰਬਾ**---ਇਹ ਭਾਗ ਉਤਰ ਪੱਛਮ ਵਿਚ, ਕਸ਼ਮੀਰ ਅਤੇ ਪੂਰਬ ਦਖਣ ਵਿਚ ਜ਼ਿਲਾ ਕਾਂਗੜਾ ਨਾਲ ਮਿਲਿਆ ਹੋਇਆ ਹੈ। ਚੰਦਰ ਭਾਗਾ (ਚਨਾਬ ਨਦੀ) ਇਸ ਦੇ ਉਤਰ ਵਿਚ ਅਤੇ ਰਾਵੀ ਨਦੀ ਦਖਣ ਵਿਚ ਵਗਦੀ ਹੈ। ਪਹਾੜੀ ਪ੍ਰਦੇਸ਼ ਹੈ। ਹਿਮਾਲੀਆ ਪਰਬਤ ਦੀਆਂ ਉਚੀਆਂ ਕਤਾਰਾਂ ਹਨ। ਇਸਦਾ ਛੇਤ੍ਰ ਫਲ ੩੧੨੭ ਵਰਗ ਮੀਲ ਹੈ ਅਤੇ ਵਸੋਂ ੧,੬੮,੯੮੦ ਹੈ। ਡੋਗਰਾ ਰਾਜਪੂਤ ਅਤੇ ਗਦੀ ਜਾਤੀ ਦੇ ਲੋਕ ਇਥੇ ਰਹਿੰਦੇ ਹਨ। ਪਹਾੜਾਂ ਤੇ ਦੇਵਦਾਰ

ਦੇ ਰੁਖ ਬਹੁਤ ਮਿਲਦੇ ਹਨ। ਦਖਣ ਪਛਮੀ ਭਾਗ ਉਪਜਾਊ ਹੈ। ਇਥੇ ਜੌਂ, ਮਕਈ, ਚਾਵਲ, ਦਾਰੂ ਅਤੇ ਬਨਫਸ਼ਾ ਪੈਦਾ ਹੁੰਦਾ ਹੈ। ਗਦੀ ਲੋਕ ਭੇਡਾਂ ਬਕਰੀਆਂ ਪਾਲ ਕੇ ਨਿਰਬਾਹ ਕਰਦੇ ਹਨ। ਇੰਨ੍ਹਾਂ ਪਸ਼ੂਆਂ ਦੀ ਉਨ, ਤੋਂ ਕੰਬਲ, ਪਟੀ ਅਤੇ ਲੋਈਆਂ ਬਨਾਂਦੇ ਹਨ। ਕੈਲਾਸ਼ ਪਰਬਤ ਰਾਜ ਦੇ ਇਕ ਸਿਰੇ ਤੇ ਹੈ। ਇਸ ਘਾਟੀ ਵਿਚ ਇਕ (ਤਲਾਬ) ਹੈ ਸ਼ਿਵਰਾਤ੍ਰੀ ਦੇ ਮੌਕ ਤੇ ਇਥੇ ਇਕ ਬੜਾ ਭਾਰੀ ਮੇਲਾ ਲਗਦਾ ਹੈ। ਕਿਹਾ ਜਾਂਦਾ ਹੈ ਕਿ ਇਸ ਰਾਜ ਦੇ ਰਾਜਾ ਦੇ ਵਡਕੇ ਮਾਰਵਾੜ ਪ੍ਰਦੇਸ ਤੋਂ ਆ ਕੇ ਇਥੇ ਵਸੈ ਸਨ। ਪਹਾੜੀ ਇਲਾਕਾ ਹੋਣ ਕਰ ਕੇ ਇਹ ਰਾਜ ਬਹਾਰ ਦੇ ਹਮਲਿਆਂ ਤੋਂ ਬਚਿਆ ਰਿਹਾ ਹੈ। ਮਹਾਰਾਜਾ ਗੁਲਾਬ ਸਿੰਘ ਕਸ਼ਮੀਰ ਵਾਲੇ ਨੇ ਕੁਝ ਹਿਸੇ ਤੇ ਹਮਲਾ ਕੀਤਾ ਸੀ ਪਰੰਤੂ ਇਥੋਂ ਦੇ ਰਾਜਾ ਸ੍ਰੀ ਸਿਹੁੰ ਨੇ ਇਸ ਭਾਗ ਨੂੰ ਵਾਪਸ ਲੈ ਲਿਆ ਸੀ।

**ਬੁਸ਼ਹਿਰ**—ਸ਼ਿਮਲਾ ਤੋਂ ਪਰੇ ਪਹਾੜੀ ਧਰਾਤਲ ਹੈ। ਇਸਦਾ ਛੇਤਰ ਫਲ ੩੬੫੧ ਵਰਗ ਮੀਲ ਹੈ ਅਤੇ ਵਸੋਂ ੧,੧੬,੩੫੦ ਹੈ।

ਇਨ੍ਹਾਂ ਸਾਰੇ ਰਾਜਾਂ ਨੂੰ ਅਤੇ ਸ਼ਿਮਲੇ ਦੇ ਨਿਕੇ ਨਿਕੇ ਰਾਜਾਂ ਨੂੰ ਮਿਲਾ ਕੇ ਹਿਮਾਚਲ ਪ੍ਰਦੇਸ਼ ਬਣਾ ਦਿਤਾ ਗਿਆ ਹੈ ਅਤੇ ਰਾਜਸੀ ਕਾਰ ਵਿਹਾਰ ਚਲਾਣ ਲਈ ਇਸਨੂੰ ਚੋਹਾਂ ਜ਼ਿਲਿਆਂ ਵਿਚ ਵੰਡ ਦਿਤਾ ਗਿਆ ਹੈ। ਹਰ ਜ਼ਿਲੇ ਦਾ ਵੱਡਾ ਹਾਕਿਮ ਡਿਪਟੀ ਕਮਿਸ਼ਨਰ ਅਖਵਾਂਦਾ ਹੈ। ਚਾਰ ਜ਼ਿਲੇ ਇਹ ਹਨ:—

**ਮਹਾਸੂ, ਸਰਮੂਰ, ਮੰਡੀ ਅਤੇ ਚੰਬਾ।**

ਸਬ ਡਵੀਜ਼ਨ ਅਤੇ ਤਹਿਸੀਲਾਂ ਇਹ ਹਨ :—

| ਜ਼ਿਲਾ | ਮੁਖ ਨਗਰ | ਸਬ ਡਵੀਜ਼ਨ | ਤਹਸੀਲਾਂ |
|---|---|---|---|
| ਮਹਾਸੂ | ਸ਼ਿਮਲਾ | ਰਾਮ ਪੁਰ, ਜ਼ੁਬਲ | ਸੋਲਨ, ਅਰਕੀ, ਜ਼ੁਬਲ, ਜ਼ਰੰਗੀ ਸ਼ਿਯੋਗਾ, ਚਮਪਲ, ਪੋਹੜੂ, ਰਾਮ ਪੁਰ ਅਤੇ ਚੀਨੀ ਸਬ ਤਹਿਸੀਲਾਂ ਕੁਮਾਰ ਸੈਨ, ਧਾਮੀ, ਸੂਨੀ, ਕੋਟੀ |
| ਸਰਮੂਰ | ਨਾਹਨ | | ਨਾਹਨ, ਰੇਣਕਾ, ਪੌਂਟਾ, ਪਛਾਣ |
| ਮੰਡੀ | ਮੰਡੀ | ਸੁਕੇਤ | ਜੋਗਿੰਦਰ ਨਗਰ, ਸਰਕਾ ਘਾਟਾ ਚਚਯੋਟ, ਸਾਦਰ, ਕਰਸੋਗ, ਡੇਰਾ। |
| ਚੰਬਾ | ਚੰਬਾ | | ਚੰਬਾ, ਰਾਹਾ, ਭਟਨਘਾਤ ਸਬ ਤਹਿਸੀਲਾਂ ਪਾਂਗੀ, ਭਰਮੌਰ |

**ਹਿਮਾਚਲ ਪ੍ਰਦੇਸ਼ ਦਾ ਛੇਤਰ ਫਲ**—ਕੁਲ ਛੇਤਰ ਫਲ ੧੧੦੦੦ ਵਰਗ ਮੀਲ ਹੈ। ਅਤੇ ਵਸੋਂ ੯ ਲਖ ੩੨ ਹਜ਼ਾਰ ਦੇ ਲਗ ਭਗ ਹੈ।

**ਧਰਾਤਲ**—ਧਰਾਤਲ ਪਹਾੜੀ ਹੈ। ਹਿਮਾਲੀਯਾ ਪਰਬਤ ਤੇ ਹੈ।

**ਹਦਾਂ**—ਸੂਬਾ ਪੂਰਬੀ ਪੰਜਾਬ ਦੇ ਉਤਰ ਵਿਚ ਅਤੇ


ਅਤੇ
ਜੰਮੂ
ਕਸ਼ਮੀਰ
ਜ਼ਿ: ਚੰਬਾ
ਕਾਂਗੜਾ
ਤਿੱਬਤ
ਧਰਮਸਾਲਾ
ਸਿਮਲਾ
ਅੰਬਾਲਾ
ਬੀਕਾ ਨੇਰ
ਮਹਾ ਰਾਜਸਥਾਨ
ਸੰਯੁਕਤ ਪ੍ਰਾਂਤ
ਆਗਰਾ ਤੇ
ਅਵਧ
ਗੰਗਾ ਨਦੀ
ਪੂਰਬੀ ਪੰਜਾਬ
ਹਿਮਾ ਚਲ ਪ੍ਰਦੇਸ਼

ਕਸ਼ਮੀਰ ਤੇ ਜਮੂੰ ਰਾਜ ਦੇ ਦਖਣ ਵਿਚ ਹੈ। ਬਹੁਤ ਹਿਸਾ ਪੂਰਬੀ ਪੰਜਾਬ ਦੇ ਉਤਰ ਕੋਨੇ ਵਿਚ ਹੈ। ਹਿਮਾਚਲ ਪ੍ਰਦੇਸ਼ ਦੇ ਪੂਰਬ ਵਿਚ ਤਿਬਤ ਦੇਸ਼ ਲਗਦਾ ਹੈ। ਦਖਣ ਵਿਚ ਸੰਯੁਕਤ ਪ੍ਰਾਂਤ। ਦਖਣ ਪਛਮ ਵਿਚ ਪੂਰਬੀ ਪੰਜਾਬ ਹੈ। ਚੰਬਾ ਰਾਜ ਨੂੰ ਛਡ ਕੇ ਉਤਰ ਵਿਚ ਪੂਰਬੀ ਪੰਜਾਬ ਦਾ ਇਲਾਕਾ ਹੈ।

**ਜਲ ਪੌਣ**—ਉਚੇ ੨ ਪਹਾੜ ਹਨ। ਸਰਦੀਆਂ ਵਿਚ ਸਖਤ ਸਰਦੀ ਅਤੇ ਬਰਫ ਪੈਂਦੀ ਹੈ। ਗਰਮੀਆਂ ਵਿਚ ਜਲ-ਪੌਣ ਮਨ ਭਾਵਨੀ ਹੁੰਦੀ ਹੈ। ਅਰੋਗਤਾਦਾਇਕ ਹੈ। ਵਰਖਾ ਬਹੁਤ ਹੁੰਦੀ ਹੈ।

**ਪੈਦਾਵਾਰ**—ਪਹਾੜਾਂ ਤੇ ਜੰਗਲ ਬਹੁਤ ਹਨ। ਦੇਵਦਾਰ, ਚੀਲ, ਕੈਲ, ਅਤੇ ਬਾਂਸ ਆਦਿਕ ਦੇ ਰੁਖ ਹਨ। ਘਾਟੀਆਂ ਵਿਚ ਚਾਵਲ, ਜੌਂ ਮਕਈ, ਚਾਹ, ਅਧਰਕ, ਆਲੂ, ਆਦਿਕ ਪੈਦਾ ਹੁੰਦੇ ਹਨ। ਕਿਤੇ ਕਿਤੇ ਨੀਵੀਆਂ ਘਾਟੀਆਂ ਵਿਚ ਕਣਕ ਵੀ ਬੀਜਦੇ ਹਨ। ਪਹਾੜਾਂ ਦੀਆਂ ਢਲਾਨਾਂ ਤੇ ਚਾਹ ਦੇ ਬਾਗ ਹਨ। ਸੇਬ ਅਤੇ ਨਾਸ਼ਪਾਤੀ ਦੇ ਬਾਗ ਹਨ। ਹਿਮਾਚਲ ਪ੍ਰਦੇਸ਼ ਬਣਨ ਪਿਛੋਂ ਇਸ ਪ੍ਰਦੇਸ ਦੀ ਉਨਤੀ ਲਈ ਬਹੁਤ ਸਾਰੇ ਵਸੀਲੇ ਸੋਚੇ ਜਾ ਰਹੇ ਹਨ।

**ਕਾਰ ਵਿਹਾਰ**—ਲਕੜੀਆਂ ਕਟਣੀਆਂ ਅਤੇ ਭੇਡ ਬਕਰੀਆਂ ਚਰਾਨਾ ਹੈ। ਘਾਟੀਆਂ ਵਿਚ ਖੇਤੀ ਬਾੜੀ ਕਰਦੇ ਹਨ। ਡੋਗਰੇ ਰਾਜਪੂਤ ਸੈਨਾ ਵਿਚ ਵੀ ਭਰਤੀ ਹੁੰਦੇ ਹਨ।

**ਪ੍ਰਸਿਧ ਨਗਰ:—**

**ਨਾਹਨ**—ਸਰਮੂਰ ਜ਼ਿਲੇ ਦਾ ਮੁਖੀ ਨਗਰ ਹੈ। ਲੋਹੇ ਦਾ

ਕਾਰਖਾਨਾ ਹੈ। ਇਥੇ ਗੰਨਾ ਪੀੜਨ ਦੇ ਕੋਹਲੂ ਬਣਦੇ ਹਨ। ਸੁੰਦਰਤਾ ਅਤੇ ਸਫਾਈ ਲਈ ਪ੍ਰਸਿਧ ਹੈ।

**ਮੰਡੀ**-ਮੰਡੀ ਜ਼ਿਲੇ ਦਾ ਮੁਖ ਨਗਰ ਹੈ। ਜ਼ਿਲੋਂ ਹੁਸ਼ਿਆਰ ਪੁਰ ਅਤੇ ਯਾਰਕੰਦ ਦੇ ਵਿਉਪਾਰੀ ਰਹਿੰਦੇ ਹਨ। ਇਥੇ ਮੰਦਰ ਬਹੁਤ ਹਨ ਅਤੇ ਪੁਰਾਣੇ ਨਜ਼ਾਰੇ ਮਨਮੋਹਣੇ ਹਨ ਤੇ ਪੁਰਾਣੀ ਪ੍ਰਕਿਰਤੀ ਮਿਲਦੀ ਹੈ ਇਸ ਲਈ ਇਸ ਨੂੰ ਹਿਮਾਲੀਆ ਦੀ ਕਾਂਸ਼ੀ ਆਖਦੇ ਹਨ। ਹਿਦੂਆਂ ਦਾ ਤੀਰਥ ਹੈ ਅਤੇ ਇਥੇ ਗਰਮ ਪਾਣੀ ਦਾ ਸੋਮਾ ਹੈ ਜਿਸ ਵਿਚ ਚਾਵਲ ਪਕ ਜਾਂਦੇ ਹਨ।

**ਜੋਗਿੰਦਰ ਨਗਰ**-ਇਥੇ ਬਿਜਲੀ ਪੈਦਾ ਕਰਨ ਦਾ ਕਾਰਖਾਨਾ ਹੈ। ਇਥੇ ਦਾ ਮੰਦਰ ਮਸ਼ਹੂਰ ਹੈ।

**ਸੁੰਦਰ ਨਗਰ**—ਸੁਕੇਤ ਰਾਜ ਦਾ ਮੁਖ ਨਗਰ ਹੈ। ਊਨੀ ਚਾਦਰਾਂ ਅਤੇ ਕੰਬਲ ਚੰਗੇ ਬਣਦੇ ਹਨ। ਬੜਾ ਸੁੰਦਰ ਨਗਰ ਹੈ।

**ਚੰਬਾ**-ਚੰਬਾ ਰਾਜ ਦਾ ਮੁਖ ਨਗਰ ਹੈ। ਰਾਵੀ ਨਦੀ ਦੇ ਕੰਢੇ ਤੇ ਹੈ। ਇਥੋਂ ਦਾ ਸ਼ਾਹੀ ਮਹੱਲ, ਲਛਮੀ ਨਾਰਾਇਣ ਦਾ ਮੰਦਰ ਅਤੇ ਅਜਾਇਬ ਘਰ ਵੇਖਣ ਯੋਗ ਹਨ। ਨਗਰ ਦੇ ਬਾਹਰ ਬੜਾ ਲੰਬਾ ਚੌੜਾ ਮੈਦਾਨ ਹੈ ਜਿਥੇ ਸਾਵਣ ਦੇ ਮਹੀਨੇ ਬੜਾ ਭਾਰੀ ਮੇਲਾ ਲਗਦਾ ਹੈ।

**ਰਾਮਪੁਰ**-ਬੁਸ਼ਹਿਰ ਦਾ ਮੁਖ ਨਗਰ ਹੈ। ਹੁਣ ਇਹ ਜ਼ਿਲਾ ਮਹਾਸੋ ਦਾ ਸਬ ਡਵੀਜ਼ਨ ਹੈ। ਤਿਬਤ ਦੇਸ਼ ਨੂੰ ਜਾਣ ਵਾਲੇ ਰਾਹ ਤੇ ਹੈ। ਵਿਉਪਾਰੀ ਨਗਰ ਹੈ। ਸਤ [illegible] ਦੀ ਤੇ ਵਸਿਆ ਹੋਇਆ ਹੈ।

**ਸੋਲਨ**-ਬਘਾਟ ਰਾਜ ਦਾ ਮੁਖ ਨਗਰ ਸੀ। ਹੁਣ ਮਹਾਸੋ ਜ਼ਿਲੇ ਦੀ ਤਹਿਸੀਲ ਹੈ। ਜੌਂ ਦੀ ਸ਼ਰਾਬ ਬਨਾਣ ਦਾ ਕਾਰਖਾਨਾ ਹੈ। ਅਜਕਲ ਪੂਰਬੀ ਪੰਜਾਬ ਦੀ ਯੂਨੀਵਰਸਟੀ ਦੇ ਦਫਤਰ ਇਥੇ ਹੀ ਹਨ। ਅਰੋਗਤਾਦਾਇਕ ਅਸਥਾਨ ਹੈ।

## ਪ੍ਰਸ਼ਨ

੧. ਹਿਮਾਚਲ ਪ੍ਰਦੇਸ਼ ਵਿਚ ਸ਼ਾਮਿਲ ਰਾਜਾਂ (ਰਿਆਸਤਾਂ) ਦਾ ਨਾਮ ਦਸੋ?
੨. ਹਿਮਾਚਲ ਪ੍ਰਦੇਸ਼ ਦੇ ਰਾਜ ਪ੍ਰਬੰਧ ਬਾਰੇ ਤੁਸੀਂ ਕੀ ਜਾਣਦੇ ਹੋ?
੩. ਹਿਮਾਚਲ ਪ੍ਰਦੇਸ਼ ਦੀ ਧਰਾਤਲ ਕਿਹੋ ਜਿਹੀ ਹੈ। ਵਰਖਾ ਕੈਸੀ ਹੁੰਦੀ ਹੈ ਅਤੇ ਪੈਦਾਵਾਰ ਕੀ ਹੈ?
੪. ਹਿਮਾਚਲ ਪ੍ਰਦੇਸ਼ ਦੇ ਲੋਕਾਂ ਦੇ ਕਾਰ ਵਿਹਾਰ ਦਸੋ?
੫. ਨਾਹਨ, ਸੋਲਨ, ਮੰਡੀ, ਜੋਗਿੰਦਰ ਨਗਰ, ਸ਼ਿਮਲਾ, ਰਾਮਪੁਰ ਅਤੇ ਚੰਬਾ ਕਿਉਂ ਮਸ਼ਹੂਰ ਹਨ?

# ੨੨. ਦਿੱਲੀ ਪ੍ਰਾਂਤ

ਦਿੱਲੀ ਪ੍ਰਾਂਤ ਪਹਿਲਾਂ ਪੰਜਾਬ ਪ੍ਰਾਂਤ ਦਾ ਇਕ ਹਿਸਾ ਸੀ। ੧ ਅਕਤੂਬਰ ੧੯੧੨ ਈ: ਨੂੰ ਪੰਜਾਬ ਤੋਂ ਵਖ ਕਰਕੇ ਇਕ ਵਖਰਾ ਛੋਟਾ ਜਿਹਾ ਪ੍ਰਾਂਤ ਬਣਾ ਦਿਤਾ ਗਿਆ ਹੈ।

**ਛੇਤਰ ਫਲ**—ਇਸ ਦਾ ਛੇਤਰ ਫਲ ੫੫੫ ਵਰਗ ਮੀਲ ਹੈ।

**ਵਿਸਥਾਰ**-ਇਸ ਦੀ ਵਧੀਕ ਤੋਂ ਵਧੀਕ ਲੰਬਾਈ ਉੱਤਰ ਦਖਣ ਨੂੰ ੩੩ ਮੀਲ ਅਤੇ ਚੌੜਾਈ ਪੂਰਬ ਤੋਂ ਪਛਮ ਤਕ

੩੦ ਮੀਲ ਦੇ ਲਗ ਪਗ ਹੈ।

**ਵਸੋਂ**-੧੯੪੧ ਦੀ ਆਦਮ ਗਿਣਤੀ ਦੇ ਅਨੁਸਾਰ ੯੧੧੭੯੩੬ ਹੈ ਪਰੰਤੂ ਪੰਜਾਬ ਦਾ ਬਟਵਾਰਾ ਹੋਣ ਤੇ ਹਿੰਦੂ ਸਿਖ ਪਛਮੀ ਪਾਕਿਸਤਾਨ ਤੋਂ ਬੜੀ ਗਿਣਤੀ ਵਿਚ ਇਥੇ ਆ ਗਏ ਹਨ। ਇਸ ਲਈ ਇਸ ਪ੍ਰਾਂਤ ਦੀ ਵਸੋਂ ਦਾ ਹੁਣ ਠੀਕ ਠੀਕ ਪਤਾ ਨਹੀਂ ਹੈ।

**ਹੱਦਾਂ**-ਇਸ ਦੇ ਉੱਤਰ ਵਿਚ ਜ਼ਿਲਾ ਰੋਹਤਕ, ਪੂਰਬ ਵਿਚ ਸੰਯੁਕਤ ਪ੍ਰਾਂਤ ਆਗਰਾ ਤੇ ਅਵਧ, ਦਖਣ ਵਿਚ ਜ਼ਿਲਾ ਗੁੜਗਾਵਾਂ। ਪਛਮ ਵਿਚ ਜਿਲਾ ਰੋਹਤਕ।

**ਧਰਾਤਲ**-ਜਦੋਂ ਤੁਸੀਂ ਦਿੱਲੀ ਪ੍ਰਾਂਤ ਦੇ ਨਕਸ਼ੇ ਨੂੰ ਧਿਆਨ ਨਾਲ ਵੇਖੋ ਤਾਂ ਤੁਹਾਨੂੰ ਚੌਹੀਂ ਪਾਸੀਂ ਰੇਲਵੇ ਲਾਈਨ ਜਾਂਦੀਆਂ ਹੋਈਆਂ ਦਿਖਾਲੀ ਦੇਣਗੀਆਂ। ਇਕ ਸੋਨੀਪਤ ਨੂੰ, ਇਕ ਰੋਹਤਕ ਨੂੰ, ਇਕ ਗੁੜਗਾਵਾਂ ਵੱਲ ਅਤੇ ਇਕ ਮਥਰਾ ਨੂੰ। ਇਹ ਲਾਈਨਾਂ ਇਸ ਪ੍ਰਾਂਤ ਦੀ ਧਰਾਤਲ ਨੂੰ ਭੂਮੀ ਦੀ ਦਸ਼ਾਂ ਅਨੁਸਾਰ ਹਿਸਿਆਂ ਵਿਚ ਵੰਡ ਦੇਂਦੀਆਂ ਹਨ। ਸੋਨੀਪਤ ਅਤੇ ਰੋਹਤਕ ਦੀਆਂ ਲਾਈਨਾਂ ਦੇ ਵਿਚਾਲੇ ਧਰਾਤਲ ਨਹਿਰੀ ਹੈ। ਭੂਮੀ ਉਪਜਾਊ ਹੈ। ਨਹਿਰ ਪਛਮੀ ਜਮਨਾ ਇਸ ਭਾਗ ਨੂੰ ਸਿੰਚਦੀ ਹੈ। ਰੋਹਤਕ ਅਤੇ ਗੁੜਗਾਵਾਂ ਦੀਆਂ ਲਾਈਨਾਂ ਦੇ ਵਿਚਾਲੀ ਭੂਮੀ ਭੁੜ ਅਤੇ ਡਹਿਗੀ ਹੈ। ਝੀਲ ਨਜ਼ਫ ਗੜ੍ਹ ਦੇ ਆਲੇ ਦਵਾਲੇ ਦੀ ਭੂਮੀ ਡਹਿਗੀ ਪਹਾੜੀ ਹੈ। ਇਸ ਵਿਚ ਅਰਵਲੀ ਪਰਬਤ ਦੀਆਂ ਛੋਟੀਆਂ ਛੋਟੀਆਂ ਟੁਕੜੀਆਂ ਫੈਲੀਆਂ ਹੋਈਆਂ ਹਨ। ਪਰੰਤੂ ਇਹ ਨੀਵੀਆਂ ਪਹਾੜੀਆਂ ਹਨ। ਸੋਨੀਪਤ ਅਤੇ ਮਥਰਾ ਲਾਈਨਾਂ ਦੀ ਸਿਧੀ ਲਕੀਰ ਦੇ ਪੂਰਬ ਵਿਚ ਭੂਮੀ ਜਮਨਾ ਨਦੀ ਦਾ ਖਾਦਰ ਹੈ। ਇਸ


ਦਿੱਲੀ ਪ੍ਰਾਂਤ
ਰੋਹਤਕ ਨੂੰ
ਬਵਾਨਾ
ਅਲੀਪੁਰ
ਘੇਵਰਾ
ਨਜਫ਼ ਗੜ੍ਹ
ਪਾਲਮ
ਝੀਲ ਨਜਫ਼ ਗੜ੍ਹ
ਤੁਗਲਕਾ ਬਾਦ
ਸ਼ਾਹਦਰਾ
ਜ਼ਿਲਾ ਗੁੜਗਾਵਾਂ

ਲਈ ਥੋੜੇ ਜਿਹੇ ਹਿਸੇ ਨੂੰ ਛਡ ਕੇ ਭੂਮੀ ਬਹੁਤ ਉਪਜਾਊ ਹੈ। ਦੇਹਲੀ ਨਗਰ ਪਹਾੜੀ ਤੇ ਵਸਦਾ ਹੈ।

**ਨਦੀ**-ਜਮਨਾ ਨਦੀ ਦਿੱਲੀ ਨਗਰ ਦੇ ਲਾਗੇ ਵਗਦੀ ਹੈ। ਇਥੋਂ ਹੀ ਇਹ ਅਰਵਲੀ ਪਰਬਤ ਦੀਆਂ ਟੁਕੜੀਆਂ ਦੇ ਕਾਰਣ ਉਤਰ ਤੋਂ ਦਖਣ ਨੂੰ ਵਗਦੀ ਹੋਈ ਪੂਰਬ ਨੂੰ ਘੁਮ ਜਾਂਦੀ ਹੈ।

**ਸੜਕਾਂ ਰੇਲਾਂ**-ਦਿੱਲੀ ਨਗਰ ਤੋਂ ਚੌਹੀਂ ਪਾਸੀਂ ਪਕੀਆਂ ਸੜਕਾਂ ਫਟਦੀਆਂ ਹਨ। **ਗਰਾਂਡ ਟ੍ਰੰਕ ਰੋਡ** ਜੇਹੜੀ ਕਲਕਤੇ ਤੋਂ ਪਸ਼ਾਵਰ ਤਕ ਗਈ ਹੈ ਇਥੋਂ ਹੀ ਜਾਂਦੀ ਹੈ। ਇਕ ਸੜਕ ਰੋਹਤਕ ਨੂੰ, ਇਕ ਗੁੜਗਾਵਾਂ ਨੂੰ, ਇਕ ਮਥਰਾ ਨੂੰ, ਇਕ ਮਹਰੌਲੀ ਨੂੰ ਇਕ ਨਜ਼ਫ ਗੜ੍ਹ ਨੂੰ ਮਿਲਾਂਦੀ ਹੈ। ਇਨ੍ਹਾਂ ਤੋਂ ਛੁਟ ਹੋਰ ਸੜਕਾਂ ਵੀ ਹਨ ਜੋ ਪ੍ਰਾਂਤ ਦੇ ਵੱਡੇ ੨ ਪਿੰਡਾਂ ਨੂੰ ਮਿਲਾਂਦੀਆਂ ਹਨ। ਦਿੱਲੀ ਨਗਰ ਵਿਚ ਤਾਂ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ।

**ਰੇਲਾਂ**-ਚਾਰ ਰੇਲਾਂ ਤਾਂ ਧਰਾਤਲ ਦੇ ਵਰਨਨ ਵਿਚ ਲਿਖੀਆਂ ਜਾ ਚੁਕੀਆਂ ਹਨ। ਇਕ ਰੇਲ ਦੀ ਲਾਈਨ ਜਮਨਾ ਨਦੀ ਦੇ ਪੁਲ ਤੋਂ ਪੂਰਬ ਨੂੰ ਗਈ ਹੈ ਅਤੇ ਗਾਜ਼ੀਆ ਬਾਦ ਦੇ ਸਟੇਸ਼ਨ ਤੋਂ ਇਸ ਲਾਈਨ ਦੀਆਂ ਕਈ ਸ਼ਾਖਾਂ ਭਾਰਤ ਵਰਸ਼ ਦੇ ਪੂਰਬੀ ਪ੍ਰਾਂਤਾਂ ਨੂੰ ਗਈਆਂ ਹਨ।

**ਪੈਦਾਵਾਰ**-ਦਿੱਲੀ ਨਗਰ ਦੇ ਆਸ ਪਾਸ ਬਾਗ ਬਹੁਤ ਹਨ ਜਿਨ੍ਹਾਂ ਵਿਚ ਫਲ ਅਤੇ ਸਬਜ਼ੀਆਂ ਬਹੁਤ ਹੁੰਦੀਆਂ ਹਨ। ਫਲਾਂ ਵਿਚ ਅੰਬ, ਜਾਮਨ, ਸ਼ਹਤੂਤ, ਲੋਕਾਠ, ਅਮਰੂਦ, ਅਨਾਰ, ਅਲੂਚੇ ਆਦਿਕ ਪੈਦਾ ਹੁੰਦੇ ਹਨ। ਹਰ ਪਰਕਾਰ ਦੀ

ਸਬਜ਼ੀ ਬੀਜੀ ਜਾਂਦੀ ਹੈ। ਜਮਨਾ ਨਦੀ ਦਾ ਖਾਦਰ ਇਨ੍ਹਾਂ ਲਈ ਬਹੁਤ ਯੋਗ ਹੈ। ਪਿੰਡਾਂ ਵਿਚ ਕਣਕ, ਜੌਂ, ਚਨਾ, ਕਪਾਹ, ਗੰਨਾ, ਜਵਾਰ, ਅਤੇ ਬਾਜਰਾ ਬੀਜਿਆ ਜਾਂਦਾ ਹੈ।

**ਖਾਨਾਂ**-ਕੰਕਰ, ਪਥਰ, ਬਦਰਪੁਰ, ਬਜਰੀ ਅਤੇ ਖੜੀਆ ਮਿਟੀ ਦੀਆਂ ਖਾਣਾਂ ਪਾਈਆਂ ਜਾਂਦੀਆਂ ਹਨ।

**ਦਸਤਕਾਰੀਆਂ ਅਤੇ ਕਾਰਖਾਨੇ**-ਪਿੰਡਾਂ ਵਿਚ ਗੁੜ ਸ਼ਕਰ ਬਣਦੇ ਹਨ। ਨਰੇਲੇ ਵਿਚ ਹਲਟ ਅਤੇ ਗਡਿਆਂ ਦੀਆਂ ਲੋਹੇ ਦੀਆਂ ਜੋੜੀਆਂ ਬਹੁਤ ਬਣਦੀਆਂ ਹਨ। ਕਰਦਿਆਂ ਤੇ ਖਦਰ ਆਦਿਕ ਵੀ ਬੁਣਿਆਂ ਜਾਂਦਾ ਹੈ। ਖੇਸ, ਦੁਤਹੀ ਚੋਸੀ ਆਦਿਕ ਗਰਾਵਾਂ ਦੇ ਜੁਲਾਹੇ ਬੁਣਦੇ ਹਨ। ਦਿੱਲੀ ਨਗਰ ਦਸਤਕਾਰੀਆਂ ਅਤੇ ਕਾਰਖਾਨਿਆਂ ਦਾ ਕੇਂਦਰ ਹੈ। ਦਿੱਲੀ ਨਗਰ ਵਿਚ ਗੋਟਾ, ਠੱਪਾ, ਸੋਨੇ ਚਾਂਦੀ ਦੇ ਵਰਕ ਅਤੇ ਗਹਿਣੇ, ਕਾਂਸੀ, ਪਿੱਤਲ ਅਤੇ ਤਾਂਬੇ ਦੇ ਬਰਤਨ। ਹਾਥੀ ਦੰਦ ਦਾ ਕੰਮ, ਕਲਾਬਤੂਨ ਅਤੇ ਰੇਸ਼ਮ ਤੋਂ ਕਸੀਦਕਾਰੀ ਦਾ ਕੰਮ ਬਹੁਤ ਚੰਗਾ ਹੁੰਦਾ ਹੈ। ਸਾਬਨ ਬਨਾਣੇ, ਬਿਸਕੁਟ ਬਨਾਣੇ, ਆਟਾ ਪੀਹਣੇ, ਕਪੜਾ ਬੁਣਨੇ, ਬੁਰਸ਼ ਬਨਾਣੇ, ਲੋਹੇ ਦੇ ਟਰੰਕ ਬਾਲਟੀਆਂ, ਲਾਲਟੈਨਾਂ ਆਦਿਕ ਬਨਾਣ ਦੇ ਕਾਰਖਾਨੇ ਹਨ। ਚਮੜੇ ਦਾ ਕੰਮ ਬਹੁਤ ਹੁੰਦਾ ਹੈ। ਪੁਸਤਕਾਂ ਛਾਪਣ ਦੇ ਛਾਪੇਖਾਨੇ ਬਹੁਤ ਹਨ। ਸੋਡਾ ਵਾਟਰ ਅਤੇ ਬਰਫ ਬਨਾਣ ਦੀਆਂ ਮਸ਼ੀਨਾਂ ਕਈ ਥਾਵਾਂ ਤੇ ਲਗੀਆਂ ਹੋਈਆਂ ਹਨ। ਚੀਨੀ ਦੇ ਬਰਤਨ ਬਨਾਣ ਦੇ ਦੋ ਬੜੇ ਮਸ਼ਹੂਰ ਕਾਰਖਾਨੇ ਹਨ। ਲਕੜੀ ਦਾ ਕੰਮ ਬਹੁਤ ਚੰਗਾ ਹੁੰਦਾ ਹੈ। ਮੋਟਰ ਲਾਰੀਆਂ ਦੀ ਮੁਰੰਮਤ ਦੇ ਕਈ ਕਾਰਖਾਨੇ ਹਨ। ਅਚਾਰ ਅਤੇ ਮੁਰੱਬੇ ਬਹੁਤ ਪਾਏ ਜਾਂਦੇ ਹਨ ਅਤੇ ਦੂਰ ਦੂਰ ਤਕ ਬਾਹਰ ਭੇਜੇ ਜਾਂਦੇ

ਹਨ। ਜੁਰਾਬਾਂ, ਦਸਤਾਨੇ, ਸਵੈਟਰ ਅਤੇ ਮਫਲਰ ਆਦਿਕ ਵੀ ਬਹੁਤ ਬਣਦੇ ਹਨ।

**ਰਾਜ ਪ੍ਰਬੰਧ**-ਸਭ ਤੋਂ ਵੱਡੇ ਹਾਕਮ ਚੀਫ ਕਮਿਸ਼ਨਰ ਸਾਹਿਬ ਹਨ। ਇਨ੍ਹਾਂ ਦੀ ਸਹਾਇਤਾ ਲਈ ਇਕ ਸਲਾਹ ਦੇਣ ਲਈ ਕਮੇਟੀ ਹੈ। ਇਹ ਭਾਰਤ ਦੇ ਕੇਂਦਰੀ ਸਰਕਾਰ ਦੇ ਅਧੀਨ ਹੈ। ਡਿਪਟੀ ਕਮਿਸ਼ਨਰ ਸਾਹਿਬ ਜ਼ਿਲੇ ਦਾ ਪ੍ਰਬੰਧ ਕਰਦੇ ਹਨ।

**ਪ੍ਰਸਿਧ ਨਗਰ ਦਿੱਲੀ**-ਭਾਰਤ ਵਰਸ਼ ਦੀ ਰਾਜਧਾਨੀ ਹੈ। ਦਸਤਕਾਰੀਆਂ ਕਾਰਖਾਨੇ ਅਤੇ ਸਿਖਿਆ ਦਾ ਕੇਂਦਰ ਹੈ। ਪਰਸਿਧ ਵਿਉਪਾਰਕ ਨਗਰ ਹੈ। ਬੜੀ ਛਾਉਣੀ ਹੈ। ਦੋ ਹਵਾਈ ਅਡੇ ਹਨ। ਰੇਲਾਂ ਅਤੇ ਸੜਕਾਂ ਦਾ ਜੰਕਸ਼ਨ ਹੈ। ਇਤਿਹਾਸਕ ਨਗਰ ਹੈ। ਇਥੇ ਲਾਲ ਕਿਲ੍ਹਾ, ਜਾਮਿਹ ਮਸੀਤ, ਜੰਤਰ ਮੰਤਰ, ਪੁਰਾਨਾ ਕਿਲ੍ਹਾ ਬਿਰਲਾ ਮੰਦਰ ਅਸ਼ੋਕ ਦੀ ਲਾਠ ਹਮਾਯੂੰ ਦੀ ਕਬਰ ਮੋਤੀ ਮਸੀਤ, ਸੁਨਹਿਰੀ ਮਸੀਤ ਗੁਰਦਵਾਰਾ ਸੀਸ ਗੰਜ ਕੁਤਬ ਸਾਹਿਬ ਦੀ ਲਾਠ ਲੋਹੇ ਦੀ ਲਾਠ ਪ੍ਰਿਥਵੀ ਰਾਜ ਦਾ ਮੰਦਰ ਵੇਖਣ ਯੋਗ ਹਨ। ਇਕ ਯੂਨੀਵਰਸਟੀ ਭੀ ਹੈ।

ਦਿੱਲੀ ਨਗਰ ਦੇ ਆਸ ਪਾਸ **ਮਹਰੋਲੀ, ਨਜ਼ਫ ਗੜ੍ਹ, ਚਰਾਗ ਦਿੱਲੀ ਅਤੇ ਸ਼ਾਹਦਰਾ** ਪ੍ਰਸਿਧ ਕਸਬੇ ਹਨ।

## ਪ੍ਰਸ਼ਨ

੧. ਦਿੱਲੀ ਪ੍ਰਾਂਤ ਦੀਆਂ ਹੱਦਾਂ ਦਸੋ ?
੨. ਧਰਾਤਲ ਦੇ ਵਿਚਾਰ ਨਾਲ ਤੁਸੀਂ ਦੇਹਲੀ ਪ੍ਰਾਂਤ ਨੂੰ

ਕਿਤਨੇ ਭਾਗਾਂ ਵਿਚ ਵੰਡੋਗੇ ਅਤੇ ਇਨ੍ਹਾਂ ਭਾਗਾਂ ਨੂੰ ਨਕਸ਼ੇ ਵਿਚ ਕਿਵੇਂ ਵਿਖਾਓਗੇ ?

੩. ਦੇਹਲੀ ਪ੍ਰਾਂਤ ਦੀਆਂ ਦਸਤਕਾਰੀਆਂ ਅਤੇ ਕਾਰਖਾਨਿਆਂ ਬਾਬਤ ਤੁਸੀਂ ਕੀ ਜਾਣਦੇ ਹੋ ?

੪. ਦੇਹਲੀ ਕਿਉਂ ਮਸ਼ਹੂਰ ਹੈ ?

# ੨੩. ਕਸ਼ਮੀਰ ਅਤੇ ਜੰਮੂ

ਕਸ਼ਮੀਰ ਅਤੇ ਜੰਮੂ ਰਾਜ ਭਾਰਤ ਵਰਸ਼ ਵਿਚ ਹੈ। ਇਥੋਂ ਦਾ ਰਾਜਾ ਡੋਗਰਾ ਰਾਜਪੂਤ ਹੈ। ਇਹ ਰਿਆਸਤ ਹਿੰਦ ਯੂਨੀਅਨ ਵਿਚ ਸ਼ਾਮਿਲ ਹੈ। ਇਹ ਭਾਰਤ ਦੀ ਸਭ ਤੋਂ ਵਡੀ ਰਿਆਸਤ ਹੈ ਪਰੰਤੂ ਪਹਾੜੀ ਦੇਸ਼ ਹੋਣ ਦੇ ਕਾਰਨ ਵਸੋਂ ਘਟ ਹੈ। ਇਹ ਇਤਨਾ ਸੁੰਦਰ ਦੇਸ਼ ਹੈ ਕਿ ਇਸ ਨੂੰ ਪ੍ਰਿਥਵੀ ਦਾ ਸਵਰਗ ਆਖਦੇ ਹਨ।

**ਹੱਦਾਂ**—ਇਸ ਦੇਸ਼ ਦੀਆਂ ਹੱਦਾਂ ਪੰਜ ਦੇਸ਼ਾਂ ਨਾਲ ਮਿਲਦੀਆਂ ਹਨ ਇਸ ਲਈ ਇਹ ਬਹੁਤ ਜ਼ਰੂਰੀ ਦੇਸ਼ ਹੈ। ਕਸ਼ਮੀਰ ਦੇ ਉਤਰ ਵਿਚ ਚੀਨੀ ਤੁਰਕਿਸਤਾਨ ਅਤੇ ਏਸ਼ੀਆਈ ਰੂਸ ਹੈ। ਪੂਰਬ ਵਿਚ ਤਿੱਬਤ ਦੇਸ਼ ਹੈ। ਦਖਣ ਵਿਚ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ (ਪਾਕਿਸਤਾਨ) ਪੱਛਮ ਵਿਚ ਪੱਛਮੀ ਪੰਜਾਬ (ਪਾਕਿਸਤਾਨ) ਉਤਰ ਪੱਛਮੀ ਸੀਮਾ ਪ੍ਰਾਂਤ (ਪਾਕਿਸਤਾਨ) ਅਤੇ ਅਫਗਾਨਿਸਤਾਨ ਹੈ।

**ਧਰਾਤਲ**—ਪਰਬਤ ਹੈ। ਉਤਰੀ ਹਿਸੇ ਵਿਚ ਕਰਾਕੁਰਮ ਪਰਬਤ ਦੀਆਂ ਉਚੀਆਂ ਲੜੀਆਂ ਇਸ ਨੂੰ ਉਤਰੀ ਦੇਸ਼ਾਂ ਤੋਂ ਵਖ ਕਰਦੀਆਂ ਹਨ। ਇਹ ਪਰਬਤ ਬਹੁਤ ਉਚੇ ਹਨ।

**ਮੌਂਟ ਗੋਡਵਿਨ ਔਸਟਨ**—ਨਾਮੀ ਇਸ ਦੀ ਚੋਟੀ ੨੮੨੫੦ ਫੁਟ ਉਚੀ ਹੈ। ਕਰਾਕੁਰਮ ਪਰਬਤ ਇਤਨਾ ਲੰਬਾ ਚੌੜਾ ਅਤੇ ਉੱਚਾ ਹੈ ਕਿ ਮੌਂਟ ਗੋਡਵਿਨ ਔਸਟਨ ਜਿਹੀਆਂ ਸੈਂਕੜੇ ਚੋਟੀਆਂ ਸੈਂਕੜੇ ਮੀਲ ਲੰਬੇ ਚੌੜੇ ਭਾਗ ਵਿਚ ਪਾਟੀਆਂ ਪਈਆਂ ਹਨ। ਇਸ ਪਰਬਤ ਵਿਚ ਘਾਟੀਆਂ ਵੀ ਨਹੀਂ ਹਨ। ਬਸ ਬਰਫ ਹੀ ਬਰਫ ਸੈਂਕੜੇ ਮੀਲਾਂ ਤਕ ਵਿਖਾਈ ਦੇਂਦੀ ਹੈ। ਅਸਚਰਜ ਨਜ਼ਾਰੇ ਹਨ। ਸਿੰਧ ਦਰਯਾ ਇਸ ਪਹਾੜ ਦੀ ਦੱਖਣੀ ਸੀਮਾ ਬਨਾਂਦਾ ਹੈ ਅਤੇ ਇਸ ਨੂੰ ਹਿਮਾਲੀਆ ਪਹਾੜ ਦੀਆਂ ਲੜੀਆਂ ਤੋਂ ਵਖ ਕਰਦਾ ਹੈ। ਪੂਰਬੀ ਭਾਗ ਵਿਚ ਲਦਾਖ ਦਾ ਇਲਾਕਾ ਹਿਮਾਲੀਆ ਪਹਾੜ ਦੀਆਂ ਲੜੀਆਂ ਨਾਲ ਢਕਿਆ ਪਿਆ ਹੈ। ਇਹ ਪਹਾੜ ਅੰਤ ਪੱਛਮ ਵਿਚ ਜਾ ਕੇ ਨਾਂਗਾ ਪਰਬਤ ਦੇ ਨਾਮ ਨਾਲ ਪ੍ਰਸਿਧ ਹੈ। ਇਸ ਦੇ ਦੱਖਣ ਵਿਚ ਕਸ਼ਮੀਰ ਦੀ ਘਾਟੀ ੮੦ ਮੀਲ ਲੰਬੀ ਅਤੇ ੨੦ ਮੀਲ ਚੌੜੀ ਫੈਲੀ ਹੋਈ ਹੈ। ਇਹ ਘਾਟੀ ਚੌਹਾਂ ਪਸਿਆਂ ਤੋਂ ਹਿਮਾਲੀਆ ਪਰਬਤ ਤੋਂ ਘਿਰੀ ਹੋਈ ਹੈ ਕਿਉਂ ਜੋ ਦਖਣ ਵਿਚ ਹਿਮਾਲੀਆ ਪਹਾੜ ਦੀ ਪੀਰ ਪੰਚਾਲ ਨਾਮੀ ਸ਼ਾਖ ਆ ਜਾਂਦੀ ਹੈ। ਜੇਹਲਮ ਨਦੀ ਇਸ ਦੇ ਵਿਚ ਵਗਦੀ ਹੈ। ਇਸ ਘਾਟੀ ਵਿਚ ਥਾਂ ਥਾਂ ਤੇ ਸੋਮੇ ਹਨ। ਘਾਸ ਹੀ ਘਾਸ ਅਤੇ ਫੁਲ ਹੀ ਫੁਲ ਉਗੇ ਹੋਏ ਦਿਖਾਈ ਦੇਂਦੇ ਹਨ। ਫੁਲਾਂ ਅਤੇ ਕੋਮਲ ਘਾਹ ਦੀ ਸੁਗੰਧੀ ਨਾਲ ਪੌਣ ਅਤੀ ਮਨ ਮੋਹਨੀ ਹੈ। ਕੇਸਰ ਅਤੇ ਬਨਫਸ਼ਾ ਘਾਹ ਦੀ ਤਰ੍ਹਾਂ ਉਗਦਾ ਹੈ ਅਤੇ ਘਾਟੀ ਵਿਚ ਮਖਮਲ ਦੇ ਕਾਲੀਨ ਵਾਂਗੂ ਬਿਛੇ ਹੋਏ ਦਿਖਾਈ ਦੇਂਦੇ ਹਨ। ਸੇਬ ਅਤੇ ਨਾਸ਼ਪਾਤੀ ਸਾਧਾਰਨ ਬਹੁਤ ਉਗਦੇ ਹਨ। ਪਹਾੜੀ ਦੀਆਂ ਢਲਾਨਾਂ ਤੇ ਦੇਵਦਾਰ, ਚੀਲ, ਚਨਾਰ ਅਤੇ ਸਫੈਦੇ ਦੇ ਰੁਖ ਹਨ।

**ਕਾਰ ਵਿਹਾਰ**—ਪਹਾੜੀ ਧਰਾਤਲ ਹੈ। ਲੋਕ ਅੰਗੂਰਾ

ਨਾਮੀ ਬਕਰੀਆਂ ਪਾਲਦੇ ਹਨ, ਅਤੇ ਉਨ੍ਹਾਂ ਦੀ ਉੱਨ ਨਾਲ ਪੱਟੂ, ਚਾਦਰਾਂ, ਸ਼ਾਲ, ਦੋਸ਼ਾਲੇ ਅਤੇ ਕਾਲੀਨ ਆਦਿਕ ਬਣਾਂਦੇ ਹਨ। ਕਸ਼ਮੀਰੀ ਲੋਕ ਸੋਨੇ ਚਾਂਦੀ ਅਤੇ ਲਕੜੀ ਤੇ ਚਿਤਰਕਾਰੀ ਦੇ ਕੰਮ ਲਈ ਮਸ਼ਹੂਰ ਹਨ। ਸ਼ਹਿਤੂਤ ਦੇ ਪਤਿਆਂ ਤੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਰੇਸ਼ਮੀ ਕਪੜੇ ਬੁਣਦੇ ਹਨ।

**ਪੈਦਾਵਾਰ**--ਕਸ਼ਮੀਰ ਦੇ ਸੇਬ, ਨਾਸ਼ਪਾਤੀ, ਅਖਰੋਟ, ਬਾਦਾਮ, ਕੇਸਰ, ਬਨਫਸ਼ਾ ਮਸ਼ਹੂਰ ਹਨ। ਘਾਟੀਆਂ ਵਿਚ ਚਾਵਲ ਬਹੁਤ ਹੁੰਦਾ ਹੈ।

**ਦਰਿਆ ਸਿੰਧ**—ਕੈਲਾਸ਼ ਪਰਬਤ ਤੋਂ ਨਿਕਲ ਕੇ ਹਮਾਲੀਆ ਅਤੇ ਕਰਾਕੁਰਮ ਦੀ ਘਾਟੀ ਬਨਾਂਦਾ ਹੋਇਆ ਪੱਛਮੀ ਪਾਕਿਸਤਾਨ ਵਿਚ ਚਲਾ ਜਾਂਦਾ ਹੈ। ਜੇਹਲਮ ਲਦਾਖ ਵਿਚੋਂ ਹਿਮਾਲੀਆ ਪਰਬਤ ਤੋਂ ਨਿਕਲ ਕੇ ਕਸ਼ਮੀਰ ਦੀ ਘਾਟੀ ਵਿਚੋਂ ਵਗਦਾ ਹੋਇਆ ਝੀਲ ਵੂੱਲਰ ਵਿਚ ਡਿਗਦਾ ਹੈ ਅਤੇ ਉਥੋਂ ਨਿਕਲ ਕੇ ਬਾਰਾ ਮੂਲਾ ਤੋਂ ਹੁੰਦਾ ਹੋਇਆ ਪੱਛਮੀ ਪੰਜਾਬ ਵਿਚ ਚਲਾ ਜਾਂਦਾ ਹੈ। ਚਨਾਬ ਦਾ ਪਹਾੜੀ ਹਿਸਾ ਕਸ਼ਮੀਰ ਵਿਚ ਹੈ ਅਤੇ ਰਾਵੀ ਨਦੀ ਦਾ ਥੋੜਾ ਜੇਹਾ ਹਿਸਾ ਕਸ਼ਮੀਰ ਵਿਚ ਵਗਦਾ ਹੈ।

**ਝੀਲਾਂ**—ਝੀਲ ਡਲ ਅਤੇ ਝੀਲ ਵੂਲੱਰ ਪ੍ਰਸਿਧ ਹਨ।

**ਜਲ ਪੌਣ ਅਤੇ ਵਰਖਾ**--ਉੱਚੇ ੨ ਪਹਾੜ ਹਨ। ਸਾਗਰ ਤੋਂ ਦੂਰ ਹੈ। ਇਸ ਲਈ ਸਖਤ ਸਰਦੀ ਪੈਂਦੀ ਹੈ। ਗਰਮੀ ਦੀ ਰੁਤ ਸੁਹਾਵਣੀ ਹੈ ਇਸ ਲਈ ਜਲ ਪੌਣ ਅਰੋਗਤਾ ਦਾਇਕ ਹੈ। ਕਸ਼ਮੀਰ ਦੀ ਘਾਟੀ ਚੋਹੀਂ ਪਾਸੀਂ ਪਹਾੜਾਂ ਤੋਂ

ਘਿਰੀ ਹੋਈ ਹੈ। ਇਸ ਲਈ ਵਰਖਾ ਕੇਵਲ ੨੫ ਇੰਚ ਵਾਰਸਿਕ ਹੁੰਦੀ ਹੈ।

**ਵਿਸਥਾਰ ਅਤੇ ਵਸੋਂ**--ਕਸ਼ਮੀਰ ਦਾ ਛੇਤਰ ਫਲ ੮੨੨੫੮ ਵਰਗ ਮੀਲ ਹੈ ਅਤੇ ੪੦,੨੧,੬੧੬ ਮਨੁਖਾਂ ਦੀ ਵਸੋਂ ਹੈ। ਇਸ ਦਾ ਘੇਰਾ ੧੫੭੦ ਮੀਲ ਹੈ।

## ਪ੍ਰਸਿਧ ਨਗਰ–

## ਸ੍ਰੀਨਗਰ, ਬਾਰਾ ਮੂਲਾ, ਜੰਮੂ, ਅਨੰਤ ਨਾਗ ਗਿਲਗਿਤ, ਗੁਲਮਰਗ, ਲਹ ਅਤੇ ਮੀਰਪੁਰ।

**ਸ੍ਰੀਨਗਰ**–ਬੜਾ ਸੁੰਦਰ ਨਗਰ ਹੈ। ਝੀਲ ਡਲ ਉਤੇ ਹੈ। ਜੇਹਲਮ ਨਦੀ ਦੇ ਦੋਹੀਂ ਪਾਸੇ ਵਸਿਆ ਹੋਇਆ ਹੈ। ਏਸ਼ੀਆ ਦਾ 'ਵੈਨਿਸ' ਅਖਵਾਂਦਾ ਹੈ। ਜੇਹਲਮ ਨਦੀ ਦੇ ਪਾਣੀ ਦੀ ਤਾਕਤ ਨਾਲ ਬਿਜਲੀ ਪੈਦਾ ਕੀਤੀ ਜਾਂਦੀ ਹੈ। ਇਸ ਨਾਲ ਕਈ ਕਾਰਖਾਨੇ ਚਲਦੇ ਹਨ। ਰੇਸ਼ਮ ਦਾ ਵਿਉਪਾਰ ਬਹੁਤ ਹੁੰਦਾ ਹੈ। ਤਖਤ ਸੁਲੇਮਾਨ, ਸ਼ਾਹ ਮਦਾਨ ਦੀ ਸਮਾਧ, ਸ਼ਾਲਾਮਾਰ ਬਾਗ, ਨਸੀਮ ਬਾਗ, ਨਸ਼ਾਤ ਬਾਗ, ਸ਼ਾਹੀ ਸੇਮਾ ਅਤੇ ਪਰੀ ਮਹੱਲ ਵੇਖਣ ਯੋਗ ਅਸਥਾਨ ਹਨ।

**ਬਾਰਾਮੂਲਾ**--ਇਸ ਕੋਲੋਂ ਜੇਹਲਮ ਨਦੀ ਪਹਾੜੀ ਭਾਗ ਤੋਂ ਨਿਕਲ ਕੇ ਪੱਛਮੀ ਪੰਜਾਬ ਵਿਚ ਦਾਖਿਲ ਹੁੰਦੀ ਹੈ।

**ਜੰਮੂ**--ਸਰਦੀ ਵਿਚ ਕਸ਼ਮੀਰ ਦੀ ਰਾਜਧਾਨੀ ਹੈ। ਪਠਾਨਕੋਟ ਤੋਂ ਸ੍ਰੀ ਨਗਰ ਨੂੰ ਜੇਹੜੀ ਨਵੀਂ ਸੜਕ ਗਈ ਹੈ ਉਸ ਉਤੇ ਹੈ। ਰਘੁਨਾਥ ਜੀ ਦਾ ਮੰਦਰ ਅਤੇ ਇਸ ਦੇ ਨੇੜੇ ਦਾ ਵਿਸ਼ਨੂੰ ਮੰਦਰ, ਪ੍ਰਸਿਧ ਪਵਿਤਰ ਅਸਥਾਨ ਹਨ। ਇਥੇ ਇਕ ਕਿਲ੍ਹਾ

ਅਤੇ ਅਜਾਇਬ ਘਰ ਹੈ ।

**ਅਨੰਤਨਾਗ**--ਜੇਹਲਮ ਨਦੀ ਤੇ ਹੈ। ਸ਼ਾਲ ਦੁਸ਼ਾਲੇ ਚੰਗੇ ਬਣਦੇ ਹਨ। ਲਕੜੀ ਤੇ ਚਿਤ੍ਰਕਾਰੀ ਦਾ ਕੰਮ ਬਹੁਤ ਹੁੰਦਾ ਹੈ।

**ਲੇਹ**--ਸਿੰਧ ਨਦੀ ਤੇ ਹੈ। ਕਰਾਕੁਰਮ ਦਰਾ ਦੇ ਰਾਹੀਂ ਤੁਰਕਿਸਤਾਨ ਜਾਣ ਵਾਲੇ ਯਾਤਰੂ ਇਥੋਂ ਹੀ ਜਾਂਦੇ ਹਨ। ਬਹੁਤ ਉਚਾਈ ਤੇ ਹੈ ਪਰੰਤੂ ਵਰਖਾ ਨਹੀਂ ਹੁੰਦੀ ਹੈ।

**ਗਿਲਗਿਤ**--ਪ੍ਰਸਿਧ ਛਾਉਣੀ ਹੈ। ਗਿਲਗਿਤ ਨਦੀ ਉਤੇ ਹੈ।

**ਮੀਰਪੁਰ**--ਪੁੰਛ ਦੇ ਇਲਾਕੇ ਦੀ ਪ੍ਰਸਿਧ ਛਾਉਣੀ ਹੈ।

**ਗੁਲਮਰਗ**--ਅਰੋਗਤਾ ਦਾਇਕ ਅਤੇ ਮਨਮੋਹਣਾ ਅਸਥਾਨ ਹੈ।

**ਅਮਰਨਾਥ**--ਇਹ ਪ੍ਰਸਿਧ ਪਵਿਤਰ ਅਸਥਾਨ ਹੈ। ਹਜ਼ਾਰਾਂ ਯਾਤਰੀ ਭਾਰਤ ਵਰਸ਼ ਦੇ ਹਰ ਪ੍ਰਾਂਤ ਤੋਂ ਇਥੇ ਯਾਤਰਾ ਲਈ ਜਾਂਦੇ ਹਨ।

## ਪ੍ਰਸ਼ਨ

੧. ਕਸ਼ਮੀਰ ਦੀ ਘਾਟੀ ਵਿਚ ਵਰਖਾ ਜ਼ਿਆਦਾ ਕਿਉਂ ਨਹੀਂ ਹੁੰਦੀ ?
੨. ਕਸ਼ਮੀਰ ਦੀ ਘਾਟੀ ਦਾ ਵਰਨਨ ਕਰੋ ?
੩. ਕਸ਼ਮੀਰ ਦੀ ਪੈਦਾਵਾਰ ਦਸੋ ?
੪. ਕਸ਼ਮੀਰ ਦੀਆਂ ਦਸਤਕਾਰੀਆਂ ਦਾ ਵਰਨਨ ਕਰੋ ?
੫. ਸ੍ਰੀਨਗਰ, ਜਮੂੰ, ਗਿਲਗਿਤ, ਗੁਲਮਰਗ ਅਤੇ ਅਮਰਨਾਥ ਕਿਉਂ ਪ੍ਰਸਿਧ ਹਨ ?

# ੨੪. ਸਾਡਾ ਦੇਸ਼

**ਅਸਥਾਨ ਅਤੇ ਵਿਸਥਾਰ**—ਸਾਡਾ ਦੇਸ਼ ਭਾਰਤ ਵਰਸ਼ ਏਸ਼ੀਆ ਮਹਾਂ ਦੀਪ ਦੇ ਦੱਖਣ ਵਿਚ ਹੈ। ਸਾਡੇ ਦੇਸ਼ ਦੇ ਦੱਖਣ ਵਲ ਹਿੰਦ ਮਹਾਂ ਸਾਗਰ ਹੈ। ਸਾਡੇ ਦੇਸ਼ ਦੀ ਵਧ ਤੋਂ ਵਧ ਲੰਬਾਈ ਕਸ਼ਮੀਰ ਤੋਂ ਦੱਖਣ ਵਿਚ ਕੁਮਾਰੀ ਅੰਤਰੀਪ ਤਕ ੨੦੦੦ ਮੀਲ ਦੇ ਲਗ ਪਗ ਹੈ। ਅਤੇ ਵਧ ਤੋਂ ਵਧ ਚੌੜਾਈ ਆਸਾਮ ਦੀ ਪੂਰਬੀ ਹੱਦ ਤੋਂ ਕਾਠੀਆਵਾੜ ਦੀ ਪੱਛਮੀ ਹਦ ਤਕ ੧੯੦੦ ਮੀਲ ਦੇ ਲਗ ਪਗ ਹੈ।

**ਹੱਦਾਂ**—ਉਤਰ ਵਿਚ ਹਿਮਾਲੀਆ ਪਰਬਤ ਅਤੇ ਉਸ ਤੋਂ ਪਰੇ ਤਿੱਬਤ ਦੇਸ਼ (ਕਸ਼ਮੀਰ ਦੀ ਉਤਰੀ ਹਦ ਚੀਨੀ ਤੁਰਕਿਸਤਾਨ, ਏਸ਼ਆਈ ਰੂਸ ਅਤੇ ਅਫਗਾਨਿਸਤਾਨ ਨਾਲ ਮਿਲਦੀ ਹੈ) ਪੂਰਬ ਵਿਚ ਪੂਰਬੀ ਪਾਕਿਸਤਾਨ ਅਤੇ ਬਰਮਾ ਦੇਸ਼ ਅਤੇ ਚੀਨ ਦੇਸ਼ ਹੈ। ਦਖਣ ਵਿਚ ਹਿੰਦ ਮਹਾਂ ਸਾਗਰ ਹੈ। ਪੱਛਮ ਵਿਚ ਅਰਬ ਸਾਗਰ ਅਤੇ ਪੱਛਮੀ ਪਾਕਿਸਤਾਨ ਹੈ। (ਦਖਣ ਵਿਚ ਕੁਮਾਰੀ ਅੰਤਰੀਪ ਤੋਂ ਅਗੇ ਜਲ ਡੋਰੂ ਪਾਕ ਤੋਂ ਪਾਰ ਲੰਕਾ ਦੀਪ ਹੈ। ਵਿਚਾਲਾ ਸਾਗਰ ਬਹੁਤ ਘਟ ਡੂੰਘਾ ਹੈ। ਇਕ ਟੁਟੀ ਹੋਈ ਚਟਾਨਾਂ ਦੀ ਲੜੀ ਲੰਕਾ ਤਕ ਚਲੀ ਗਈ ਹੈ। ਇਸ ਨੂੰ ਰਾਮ ਚੰਦਰ ਜੀ ਦਾ ਪੁਲ ਆਖਦੇ ਹਨ।)

**ਵਸੋਂ**--ਹਿੰਦੁਸਤਾਨ (ਭਾਰਤ ਵਰਸ਼) ਦੀ ਵਸੋਂ ੩੨ ਕਰੋੜ ਦੇ ਲਗ ਪਗ ਹੈ ਜ ਸੰਸਾਰ ਦਾ ਛੇਵਾਂ ਭਾਗ ਹੁੰਦੀ ਹੈ।

**ਧਰਾਤਲ**--ਧਰਾਤਲ ਦੇ ਵਿਚਾਰ ਅਨੁਸਾਰ ਭਾਰਤ ਵਰਸ਼ ਚਾਰ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ।

**ਉਤਰੀ ਪਰਬਤੀ ਭਾਗ**--ਇਸ ਵਿਚ ਹਿਮਾਲੀਆ ਪਰਬਤ ਦੀਆਂ ਸ਼ਾਖਾਂ ਹਨ। ਹਿਮਾਲੀਆ ਪਰਬਤ ਸੰਸਾਰ ਵਿਚ ਸਭ ਤੋਂ ਉੱਚਾ ਪਰਬਤ ਹੈ। ਇਸ ਦੀ ਉਚੀਆਂ ਚੋਟੀਆਂ ਸਦਾ ਬਰਫ ਨਾਲ ਢਕੀਆਂ ਰਹਿੰਦੀਆਂ ਹਨ ਇਸ ਲਈ ਇਸ ਤੋਂ ਨਿਕਲਨ ਵਾਲੀਆਂ ਨਦੀਆਂ ਸਾਰਾ ਸਾਲ ਵਗਦੀਆਂ ਰਹਿੰਦੀਆਂ ਹਨ। ਵਰਖਾ ਬਹੁਤ ਹੁੰਦੀ ਹੈ। ਇਸ ਲਈ ਜੰਗਲ ਬਹੁਤ ਹਨ।

**ਉਤਰੀ ਭਾਰਤ ਦਾ ਮੈਦਾਨ**--ਸਿੰਧ ਨਦੀ ਤੋਂ ਲੈ ਕੇ ਬਰਹਿਮ ਪੁਤਰ ? ਦੀ ਤਕ ਹਿਮਾਲੀਆ ਦੇ ਦੱਖਣ ਵਿਚ ਉਸ ਦੇ ਨਾਲ ਨਾਲ ਫੈਲਿਆ ਹੋਇਆ ਹੈ। ਇਹ ਭੂਮੀ ਪੱਧਰਾ ਮੈਦਾਨ ਹਿਮਾਲੀਆ ਤੋਂ ਨਦੀਆਂ ਦੀ ਲਿਆਈ ਹੋਈ ਮਿਟੀ ਤੋਂ ਬਣਿਆ ਹੈ। ਇਸ ਦੇ ਬਹੁਤੇ ਹਿਸੇ ਵਿਚ ਵਰਖਾ ਚੰਗੀ ਹੋ ਜਾਂਦੀ ਹੈ। ਨਹਿਰਾਂ ਬਹੁਤ ਹਨ ਇਸ ਲਈ ਪੈਦਾਵਾਰ ਚੰਗੀ ਹੁੰਦੀ ਹੈ। ਰਾਜਪੁਤਾਨਾ ਬਹਾਵਲਪੁਰ ਅਤੇ ਸਿੰਧ ਮਾਰੂਥਲ ਹਨ।

**ਦਖਣ ਦੀ ਪਠਾਰ**--(ਉੱਚੀ ਭੂਮੀ) ਇਹ ਲੰਬਾ ਚੌੜਾ ਪਠਾਰ ਸਾਡੇ ਦੇਸ਼ ਦਾ ਦਖਣੀ ਭਾਗ ਹੈ। ਬਿੰਧੀਆਚਲ ਪਰਬਤ ਉਤਰੀ ਭਾਰਤ ਦੇ ਮੈਦਾਨ ਨੂੰ ਇਸ ਪਠਾਰ ਤੋਂ ਵਖ ਕਰਦਾ ਹੈ। ਭੂਮੀ ਸਖਤ ਕਰੜੀ ਅਤੇ ਉਚੀ ਹੈ। ਵਰਖਾ ਘਟ ਹੁੰਦੀ ਹੈ।

**ਸਾਗਰ ਦੇ ਕੰਢੇ ਦੇ ਮੈਦਾਨ**--ਪੂਰਬੀ ਘਾਟ ਦੇ ਪਰਬਤਾਂ ਅਤੇ ਖਾੜੀ ਬੰਗਾਲ ਦਾ ਵਿਚਲਾ ਮੈਦਾਨ, ਪੱਛਮੀ ਘਾਟ ਦੇ ਪਰਬਤਾਂ ਅਤੇ ਅਰਬ ਸਾਗਰ ਦਾ ਵਿਚਲਾ ਮੈਦਾਨ ਇਸ ਵਿਚ

ਸ਼ਾਮਿਲ ਹਨ। ਪੱਛਮੀ ਮੈਂਦਾਨ ਵਿਚ ਵਰਖਾ ਹੁੰਦੀ ਹੈ ਪਰੰਤੂ ਪੂਰਬੀ ਮੈਦਾਨ ਵਿਚ ਘਟ। ਭੂਮੀ ਉਪਜਾਊ ਹੈ।

**ਜਲ ਪੌਣ**--ਭਾਰਤ ਵਰਸ਼ ਲੰਬਾ ਚੌੜਾ ਦੇਸ਼ ਹੈ। ਇਸ ਲਈ ਇਸ ਵਿਚ ਬਹੁਤ ਸਰਦ ਅਤੇ ਬਹੁਤ ਗਰਮ ਦੇਸ਼, ਸਮਾਨ ਜਲ ਪੌਣ ਵਾਲੇ ਦੇਸ਼, ਅਤੇ ਗਿਲੀ ਪੌਣ ਵਾਲੇ ਦੇਸ਼ ਆਦਿਕ ਸਭ ਪਰਕਾਰ ਦੀ ਜਲ ਪੌਣ ਵਾਲੇ ਦੇਸ਼ ਹਨ। ਜੇਹਾ ਕਿ ਉਤਰੀ ਪਰਬਤੀ ਭਾਗ ਵਿਚ ਬਹੁਤ ਠੰਢ ਪੈਂਦੀ ਹੈ। ਪੰਜਾਬ ਦੇ ਵਿਚਾਲੇ ਭਾਗ ਵਿਚ ਬਹੁਤ ਸਰਦੀ ਅਤੇ ਗਰਮੀ ਪੈਂਦੀ ਹੈ। ਪੂਰਬੀ ਭਾਰਤ ਵਿਚ ਗਰਮ ਅਤੇ ਗਿਲੀ ਜਲ ਪੌਣ ਹੈ। ਅਤੇ ਦਖਣੀ ਪਠਾਰ ਦੀ ਜਲ ਪੌਣ ਸਮ ਹੈ। ਨਾ ਗਰਮੀਆਂ ਵਿਚ ਜ਼ਿਆਦਾ ਗਰਮੀ ਨਾ ਸਰਦੀਆਂ ਵਿਚ ਜ਼ਿਆਦਾ ਸਰਦੀ।

**ਵਰਖਾ**--ਭਾਰਤ ਦੇ ਜ਼ਿਆਦਾ ਵਰਖਾ ਵਾਲੇ ਭਾਗ ਇਹ ਹਨ। ਉਤਰੀ ਪਰਬਤੀ ਭਾਗ, ਗੰਗਾ ਅਤੇ ਬ੍ਰਹਮਪੁਤਰ ਦਾ ਮੈਦਾਨ, ਪੂਰਬੀ ਪੰਜਾਬ ਵਿਚ ਪਹਾੜ ਦੀ ਤਲਹਟੀ ਦਾ ਭਾਗ, ਵਿਚਲਾ ਭਾਰਤ (ਛੋਟਾ ਨਾਗਪੁਰ) ਅਤੇ ਪੱਛਮੀ ਘਾਟ ਦਾ ਮੈਦਾਨ। ਗਰਮੀ ਦੀ ਰੁਤ ਵਿਚ ਖਾੜੀ ਬੰਗਾਲ ਤੋਂ ਮੌਨਸੂਨ ਪੌਣਾਂ (ਸਮੁੰਦਰੀ ਪੌਣਾਂ ਭਾਫ ਅਤੇ ਪਾਣੀ ਦੇ ਕਣਾਂ ਨਾਲ ਲਦੀਆਂ ਹੋਈਆਂ) ਹਿਮਾਲੀਆ ਪਰਬਤ ਨਾਲ ਟਕਰਾ ਕੇ ਅਸਾਮ ਦੀਆਂ ਪਹਾੜੀਆਂ ਤੇ ਬਹੁਤ ਵਰਖਾ ਕਰਦੀਆਂ ਹਨ। ਅਤੇ ਪੱਛਮ ਵਲ ਚਲਦੀਆਂ ਹੋਈਆਂ ਹਿਮਾਲੀਆ ਪਰਬਤ ਅਤੇ ਗੰਗਾ ਬ੍ਰਹਮ ਪੁਤਰ ਦੇ ਮੈਦਾਨ ਵਿਚ ਵਰਖਾ ਕਰਦੀਆਂ ਹੋਈਆਂ ਪੂਰਬੀ ਪੰਜਾਬ ਦੀਆਂ ਪਹਾੜੀਆਂ ਅਤੇ ਵਿਚਲੇ ਮੈਦਾਨ ਤਕ ਜਾਂਦੀਆਂ ਹਨ। ਉਸੀ ਸਮੇਂ ਅਰਬ ਸਾਗਰ ਦੀਆਂ ਮੌਨਸੂਨ ਪੌਣਾਂ ਪੱਛਮੀ ਘਾਟ ਨਾਲ ਟਕਰਾ ਕੇ ਪਛਮੀ ਕਿਨਾਰੇ ਦੇ ਮੈਦਾਨ ਵਿਚ ਵਰਖਾ ਕਰਦੀਆਂ

ਹਨ। ਇਨ੍ਹਾਂ ਦਾ ਇਕ ਭਾਗ ਬਿੰਧੀਆਚਲ ਅਤੇ ਸਤਪੁੜਾ ਦੀਆਂ ਘਾਟੀਆਂ ਵਿਚੋਂ ਨਿਕਲ ਕੇ ਮਧਧ ਭਾਰਤ (ਛੋਟਾ ਨਾਗਪੁਰ) ਤਕ ਵਰਖਾ ਕਰਦਾ ਹੈ। ਅਤੇ ਤੀਜਾ ਭਾਗ ਉਤਰ ਵਲ ਪੂਰਬੀ ਪੰਜਾਬ ਦੀਆਂ ਪਹਾੜੀਆਂ ਤਕ ਜਾਂਦਾ ਹੈ ਅਤੇ ਪੂਰਬੀ ਪੰਜਾਬ ਵਿਚ ਵਰਖਾ ਕਰਦਾ ਹੈ।

ਭਾਰਤ ਦੇ ਘਟ ਵਰਖਾ ਵਾਲੇ ਭਾਗ ਇਹ ਹਨ। ਰਾਜਪੁਤਾਨਾ ਅਤੇ ਦੱਖਣ ਦੀ ਪਠਾਰ ਅਤੇ ਕਸ਼ਮੀਰ ਦੀ ਘਾਟੀ ਅਰਬ ਸਾਗਰ ਦੀ ਮੌਨਸੂਨ ਵਾਲਾ ਭਾਗ ਜੋ ਉਤਰ ਨੂੰ ਜਾਂਦਾ ਹੈ। ਰਾਜਪੁਤਾਨੇ ਦੇ ਉਤਰ ਤੋਂ ਚਲਾ ਜਾਂਦਾ ਹੈ, ਕਿਉਂ ਜੋ ਇਸ ਨੂੰ ਰੋਕਣ ਵਾਲਾ ਕੋਈ ਪਰਬਤ ਨਹੀਂ ਹੈ। ਅਰਵਲੀ ਪਰਬਤ ਦੀਆਂ ਪਹਾੜੀਆਂ ਇਕ ਤਾਂ ਉਚੀਆਂ ਨਹੀਂ ਹਨ ਅਤੇ ਦੂਜੇ ਉਤਰ ਪੂਰਬ ਤੋਂ ਦਖਣ ਪੱਛਮ ਵਲ ਹਨ ਇਸ ਲਈ ਪੌਣਾਂ ਨੂੰ ਨਹੀਂ ਰੋਕਦੀਆਂ। ਇਸ ਕਰ ਕੇ ਰਾਜਪੁਤਾਨਾ ਵਰਖਾ ਤੋਂ ਖਾਲੀ ਰਹਿ ਜਾਂਦਾ ਹੈ।

ਇਸੀ ਪ੍ਰਕਾਰ ਅਰਬ ਸਾਗਰ ਦੀ ਮੌਨਸੂਨ ਨੂੰ ਪੱਛਮੀ ਘਾਟ ਰੋਕ ਲੈਂਦਾ ਹੈ ਅਤੇ ਦਖਣ ਦੀ ਪਠਾਰ ਤਕ ਨਹੀਂ ਜਾਣ ਦੇਂਦਾ। ਇਸੀ ਪ੍ਰਕਾਰ ਕਸ਼ਮੀਰ ਦੀ ਘਾਟੀ ਪਰਬਤਾਂ ਨਾਲ ਘਿਰੀ ਹੋਈ ਹੈ ਅਤੇ ਮੌਨਸੂਨ ਪੌਣਾਂ ਇਥੋਂ ਤਕ ਘਟ ਪੁਜਦੀਆਂ ਹਨ।

**ਪ੍ਰਸਿਧ ਪਰਬਤ**--ਉਤਰ ਵਿਚ ਹਿਮਾਲੀਆ ਪਰਬਤ ਇਕ ਉਚੀ ਦੀਵਾਰ ਦੀ ਤਰ੍ਹਾਂ ਖੜਾ ਹੈ। ਪੂਰਬ ਵਿਚ ਖਾਸੀ ਦੀਆਂ ਪਹਾੜੀਆਂ ਹਨ। ਮਧਧ ਭਾਰਤ ਵਿਚ ਬਿੰਧੀਆਚਲ ਅਤੇ ਸਤਪੁੜਾ ਪਰਬਤ ਹਨ। ਦਖਣ ਵਿਚ ਪੱਛਮੀ ਘਾਟ ਅਤੇ ਪੂਰਬੀ ਘਾਟ ਦੇ ਪਰਬਤ ਹਨ। ਰਾਜਪੁਤਾਨਾ ਵਿਚ ਅਰਵਲੀ ਦੀਆਂ ਪਹਾੜੀਆਂ ਹਨ।

**ਪ੍ਰਸਿਧ ਨਦੀਆਂ**--ਕਸ਼ਮੀਰ ਵਿਚ ਸਿੰਧ ਨਦੀ, ਜੇਹਲਮ ਨਦੀ ਅਤੇ ਚਨਾਬ ਨਦੀ ਦੇ ਪਹਾੜੀ ਭਾਗ ਹਨ। ਪੂਰਬੀ ਪੰਜਾਬ ਵਿਚ ਰਾਵੀ ਨਦੀ ਬਿਆਸ ਨਦੀ ਅਤੇ ਸਤਲੁਜ ਨਦੀਆਂ ਵਗਦੀਆਂ ਹਨ। ਇਹ ਸਭ ਨਦੀਆਂ ਮਿਲ ਕੇ ਅਰਬ ਸਾਗਰ ਵਿਚ ਡਿਗਦੀਆਂ ਹਨ। ਭਾਰਤ ਦੇ ਉਤਰੀ ਮੈਦਾਨ ਵਿਚ, ਜਮਨਾ, ਗੰਗਾ ਨਦੀਆਂ ਅਤੇ ਇਨ੍ਹਾਂ ਦੀਆਂ ਸਹਾਇਕ ਨਦੀਆਂ ਅਤੇ ਬ੍ਰਹਮਪੁਤਰ ਨਦੀ ਵਗਦੀ ਹੈ ਅਤੇ ਖਾੜੀ ਬੰਗਾਲ ਵਿਚ ਡਿਗਦੀਆਂ ਹਨ। ਮਧਯ ਭਾਰਤ ਵਿਚ ਨਰਬਦਾ ਅਤੇ ਤਾਪਤੀ ਨਦੀਆਂ ਪੂਰਬ ਤੋਂ ਪੱਛਮ ਵਲ ਵਗਦੀਆਂ ਹੋਈਆਂ ਅਰਬ ਸਾਗਰ ਵਿਚ ਡਿਗਦੀਆਂ ਹਨ। ਦੱਖਣ ਵਿਚ ਮਹਾਂ ਨਦੀ ਗੁਦਾਵਰੀ, ਕ੍ਰਿਸ਼ਨਾ, ਕਾਵੇਰੀ, ਪਾਨਾਰ ਅਤੇ ਪਾਲਾਰ ਨਦੀਆਂ ਪੱਛਮ ਤੋਂ ਪੂਰਬ ਵਲ ਵਗਦੀਆਂ ਹੋਈਆਂ ਖਾੜੀ ਬੰਗਾਲ ਵਿਚ ਡਿਗਦੀਆਂ ਹਨ।

**ਪੈਦਾਵਾਰ**—ਚਾਵਲ ਦੀ ਪੈਦਾਵਾਰ ਲਈ ਬਹੁਤ ਵਰਖਾ ਖੜਾ ਪਾਣੀ ਗਰਮੀ ਅਤੇ ਉਪਜਾਊ ਮਿਟੀ ਚਾਹੀਏ ਇਸ ਲਈ ਆਸਾਮ, ਬੰਗਾਲ, ਬਿਹਾਰ, ਉੜੀਸਾ ਪੂਰਬੀ ਨਦੀਆਂ ਦੇ ਡੈਲਟ ਅਤੇ ਪੱਛਮੀ ਸਾਗਰੀ ਕੰਢੇ ਦੇ ਮੈਦਾਨ ਵਿਚ ਪੈਦਾ ਹੁੰਦਾ ਹੈ। ਗੰਗਾ ਦੇ ਮੈਦਾਨ ਅਤੇ ਪੂਰਬੀ ਪੰਜਾਬ ਦੇ ਨਹਿਰੀ ਇਲਾਕੇ ਵਿਚ ਭੀ ਹੁੰਦਾ ਹੈ।

ਪਟਸਨ ਨੂੰ ਜ਼ਿਆਦਾ ਵਰਖਾ ਗਰਮੀ ਅਤੇ ਨਦੀਆਂ ਦੀ ਨਵੀਂ ਮਿਟੀ ਚਾਹੀਏ। ਇਸ ਲਈ ਅਸਾਮ ਅਤੇ ਬੰਗਾਲ ਵਿਚ ਪਦਾ ਹੁੰਦਾ ਹੈ।

ਕਪਾਹ ਨੂੰ ਕਾਲੀ ਮਿਟੀ, ਪਰੰਤੂ ਪਾਣੀ ਖੜਾ ਨਾ ਰਹੇ ਅਤੇ ਗਰਮੀ ਦੀ ਲੋੜ ਹੈ। ਇਸ ਲਈ ਕਾਠੀਆਵਾੜ, ਗੁਜਰਾਤ ਅਤੇ ਬਰਾਰ ਦੀ ਕਾਲੀ ਮਿਟੀ ਵਿਚ ਬਹੁਤ ਪੈਦਾ ਹੁੰਦੀ ਹੈ।

**ਗੰਨਾ**—ਇਸ ਨੂੰ ਗਰਮ ਗਿੱਲੀ ਜਲ-ਪੌਣ ਅਤੇ ਉਪਜਾਊ ਮਿੱਟੀ ਚਾਹੀਏ। ਇਸ ਲਈ ਗੰਗਾ ਦਾ ਮੈਦਾਨ, ਬੰਗਾਲ, ਬਿਹਾਰ, ਪੰਜਾਬ ਅਤੇ ਸਾਗਰੀ ਕੰਢਿਆਂ ਦੇ ਮੈਦਾਨਾਂ ਵਿਚ ਬਹੁਤ ਹੁੰਦਾ ਹੈ।

**ਕਣਕ**—ਕੁਝ ਵਰਖਾ ਉਪਜਾਊ ਮਿੱਟੀ, ਬੀਜਣ ਸਮੇਂ ਥੋੜੀ ਸਰਦੀ ਅਤੇ ਪਕਣ ਸਮੇਂ ਧੁਪ ਚਾਹੀਏ ਇਸ ਲਈ ਪੂਰਬੀ ਪੰਜਾਬ, ਗੰਗਾ ਦਾ ਮੈਦਾਨ, ਮਧਯ ਭਾਰਤ ਅਤੇ ਬੰਬਈ ਪਰਾਂਤ ਵਿਚ ਪੈਦਾ ਹੁੰਦਾ ਹੈ।

**ਛੋਲੇ**-ਖੁਸ਼ਕ ਜਲ-ਪੌਣ, ਬੀਜਣ ਸਮੇਂ ਸਰਦੀ ਅਤੇ ਕਟਣ ਸਮੇਂ ਥੋੜੀ ਸਰਦੀ ਅਤੇ ਬੀਜਣ ਤੋਂ ਪਹਿਲਾਂ ਵਰਖਾ ਖੜੇ ਹੋਏ ਤੇ ਥੋੜੀ ਜਿਹੀ ਹੋਰ ਵਰਖਾ ਚਾਹੀਏ। ਪੂਰਬੀ ਪੰਜਾਬ ਵਿਚ ਪੈਦਾ ਹੁੰਦਾ ਹੈ।

**ਜੌਂ**——ਜ਼ਿਆਦਾ ਸਰਦੀ ਵਾਲੇ ਇਲਾਕਿਆਂ ਵਿਚ ਹੁੰਦਾ ਹੈ। ਮਿਟੀ ਕਣਕ ਜਿਹੀ ਜਿਸ ਵਿਚ ਚਿਕਨੀ ਮਿਟੀ ਅਤੇ ਕੁਝ ਰੇਤ ਦਾ ਅੰਸ਼ ਹੋਵੇ। ਜ਼ਿਆਦਾ ਪੂਰਬੀ ਪੰਜਾਬ ਅਤੇ ਗੰਗਾ ਦੇ ਮੈਦਾਨ ਵਿਚ ਹੁੰਦਾ ਹੈ।

**ਦਾਲਾਂ**-ਜਵਾਰ, ਬਾਜਰਾ ਅਤੇ ਤੇਲ ਵਾਲੇ ਬੀਜ ਇਨ੍ਹਾਂ ਨੂੰ ਖੁਸ਼ਕ ਜਲ ਪੌਣ ਦੀ ਲੋੜ ਹੈ। ਇਸ ਲਈ ਜ਼ਿਆਦਾ ਪੂਰਬੀ ਪੰਜਾਬ, ਰਾਜਪੂਤਾਨਾ ਅਤੇ ਦਖਣ ਦੀ ਪਠਾਰ ਵਿਚ ਹੁੰਦੇ ਹਨ,

**ਤਮਾਕੂ**-ਗਰਮੀ ਅਤੇ ਗਿਲੀ ਜਲ ਪੌਣ ਅਤੇ ਉਪਜਾਊ ਮਿਟੀ ਦੀ ਲੋੜ ਹੈ। ਬਿਹਾਰ, ਬੰਗਾਲ, ਉੜੀਸਾ, ਗੰਗਾ ਦਾ ਮੈਦਾਨ ਅਤੇ ਮਦਰਾਸ ਵਿਚ ਹੁੰਦਾ ਹੈ।

ਗਰਮ ਮਸਾਲੇ ਜ਼ਿਆਦਾ ਟਰਾਵਨਕੋਰ ਵਿਚ ਪੈਦਾ ਹੁੰਦੇ ਹਨ।

**ਚਾਹ**-ਪਹਾੜਾਂ ਦੀਆਂ ਢਲਾਨਾਂ ਤੇ ਦਾਰਜੀਲਿੰਗ, ਡੇਹਰਾਦੂਨ, ਨੈਨੀਤਾਲ, ਕਾਂਗੜਾ ਅਤੇ ਦੱਖਣ ਵਿਚ ਨੀਲਗਰੀ ਦੀਆਂ ਪਹਾੜੀਆਂ ਤੇ ਹੁੰਦੀ ਹੈ।

**ਰਾਜ ਪ੍ਰਬੰਧ**-ਭਾਰਤ ਦਾ ਰਾਜ ਪ੍ਰਬੰਧ ਜਮਹੂਰੀ ਅਰਥਾਤ ਪਰਜਾ ਰਾਜ ਹੋਵੇਗਾ। ਪਰਜਾ ਵਲੋਂ ਨੀਯਤ ਕੀਤੇ ਹੋਏ ਰਾਜ ਅਧਿਕਾਰੀ ਰਾਜ ਦਾ ਕੰਮ ਚਲਾਣਗੇ। ਪਰਜਾ ਦੀ ਰਾਇ (ਵੋਟ) ਦਵਾਰਾ ਚੁਣੇ ਹੋਏ ਪ੍ਰਤੀਨਿਧਾਂ ਦੀ ਇਕ ਕਮੇਟੀ ਅਰਥਾਤ ਪਾਰਲੀਮੈਂਟ ਹੋਵੇਗੀ। ਜਿਹੜੀ ਇਕ ਪਰਧਾਨ ਅਤੇ ਦੋ ਸਭਾਵਾਂ ਦੀ ਹੋਵੇਗੀ ਜਿਨ੍ਹਾਂ ਦੇ ਨਾਮ ਰਾਜ ਪਰੀਸ਼ਦ (ਕੌਂਸਲ ਆਫ ਸਟੇਟ) ਅਤੇ ਲੋਕ ਸਭਾ (ਹਾਊਸ ਆਫ ਪੀਪਲ) ਹੋਣਗੇ। ਭਾਰਤ ਵਰਸ਼ ਦੇ ਮੁਖ ਅਧਿਕਾਰੀ ਪਰਧਾਨ ਸਾਹਿਬ ਹੋਣਗੇ। ਇਨ੍ਹਾਂ ਨੂੰ ਰਾਜ ਪਰੀਸ਼ਦ, ਲੋਕ ਸਭਾ ਅਤੇ ਪ੍ਰਾਂਤਾਂ ਦੇ ਰਾਜ ਸੰਘਾ ਦੀਆਂ ਵਿਧਾਨ ਪਰੀਸ਼ਦ ਸਭਾਵਾਂ (ਕਾਨੂੰਨ ਘੜਨੀਆਂ ਕੌਂਸਲਾਂ) ਦੇ ਮੈਂਬਰ ਚੁਣਨਗੇ। ਪਰਧਾਨ ਸਾਹਿਬ ਲੋਕ ਸਭਾ ਦੀ ਸਭ ਤੋਂ ਵੱਡੀ ਪਾਰਟੀ ਦੇ ਨੇਤਾ ਨੂੰ ਭਾਰਤ ਦਾ ਪਰਧਾਨ ਮੰਤਰੀ ਨੀਯਤ ਕਰਨਗੇ। ਪਰਧਾਨ ਮੰਤਰੀ ਲੋਕ ਸਭਾ ਦੇ ਵਿਚੋਂ ਕੁਝ ਮੈਂਬਰਾਂ ਨੂੰ ਆਪਣੇ ਮੰਤਰੀ ਨੀਯਤ ਕਰਨਗੇ। ਪਰਧਾਨ ਮੰਤਰੀ ਅਤੇ ਦੂਜੇ ਮੰਤਰੀ ਮਿਲ ਕੇ ਮੰਤਰੀ ਮੰਡਲ (ਕੈਬੀਨਿਟ) ਬਣੇਗਾ। ਇਹ ਮੰਤਰੀ ਮੰਡਲ ਰਾਜ ਨੂੰ ਚਲਾਣ ਲਈ, ਪਰਧਾਨ ਸਾਹਿਬ ਨੂੰ ਸਹਾਇਤਾ ਦੇਣ ਲਈ ਅਤੇ ਕਾਨੂੰਨ ਬਨਾਣ ਲਈ ਹੋਵੇਗਾ। ਰਾਜ ਦੇ ਭਿੰਨ ਭਿੰਨ ਮਹਿਕਮੇ ਭਿੰਨ ਭਿੰਨ ਮੰਤਰੀਆਂ ਦੇ ਅਧਿਕਾਰ ਵਿਚ ਹੋਣਗੇ ਅਤੇ ਇਹ ਇਨ੍ਹਾਂ ਮਹਿਕਮਿਆਂ ਦਵਾਰਾ ਰਾਜ ਪਰੀਸ਼ਦ ਅਤੇ ਲੋਕ ਸਭਾ ਦੇ ਬਣਾਏ ਹੋਏ ਕਾਨੂੰਨਾਂ



ਪੰ: ਜਵਾਹਰ ਲਾਲ ਜੀ

ਸੁਤੰਤਰ ਭਾਰਤ ਦੇ ਪਹਿਲੇ
ਪ੍ਰਧਾਨ ਮੰਤਰੀ

ਅਤੇ ਭਾਰਤ ਦੇ ਪਾਸ ਕੀਤੇ ਹੋਏ ਐਕਟ ਦਾ ਪਾਲਣ ਪਰਜਾ ਤੋਂ ਕਰਾਣਗੇ। ਇਸ ਪਰਕਾਰ ਪਰਜਾ ਵਲੋਂ ਪਰਧਾਨ ਸਾਹਿਬ ਦੇ ਨਾਮ ਤੇ ਮੰਤਰੀ ਮੰਡਲ ਭਾਰਤ ਦਾ ਰਾਜ ਪ੍ਰਬੰਧ ਚਲਾਣਗੇ।

ਹਰ ਇਕ ਪ੍ਰਾਂਤ ਅਤੇ ਰਾਜ ਸੰਘ ਵਿਚ ਸ੍ਰੀ ਗਵਰਨਰ ਸਾਹਿਬ ਪ੍ਰਾਂਤ ਦੇ ਮੁਖ ਅਧਿਕਾਰੀ ਹੋਣਗੇ। ਇਨ੍ਹਾਂ ਨੂੰ ਭਾਰਤ ਦੇ ਪਰਧਾਨ ਸਾਹਿਬ ਲੋਕ ਸਭਾ ਦੀ ਸੰਮਤੀ ਨਾਲ ਨੀਯਤ ਕਰਨਗੇ। ਪਰਾਂਤ ਵਿਚ ਵੀ ਪਰਜਾ ਦੇ ਚੁਣੇ ਹੋਏ ਪ੍ਰਤੀਨਿਧਾਂ ਦੀ ਇਕ ਲੋਕ ਸਭਾ ਅਤੇ ਕਈ ਪ੍ਰਾਂਤਾਂ ਵਿਚ ਦੋ ਸਭਾਵਾਂ (ਲੋਕ ਸਭਾ ਤੇ ਵਿਧਾਨ ਪਰੀਸ਼ਦ) ਹੋਣਗੀਆਂ। ਅਤੇ ਵੱਡੀ ਪਾਰਟੀ ਦਾ ਨੇਤਾ ਮੁਖ ਮੰਤਰੀ ਹੋਵੇਗਾ ਅਤੇ ਉਸ ਦੇ ਸਹਾਇਕ ਹੋਰ ਮੰਤਰੀ ਹੋਣਗੇ ਜਿਹੜੇ ਪਰਾਂਤ ਦੇ ਭਿੰਨ ਭਿੰਨ ਮਹਿਕਮਿਆਂ ਨੂੰ ਚਲਾਉਣਗੇ। ਗਵਰਨਰ ਸਾਹਿਬ ਪਰਾਂਤ ਦੀ ਭਲਾਈ ਬੁਰਾਈ ਲਈ ਪਰਧਾਨ ਸਾਹਿਬ ਨੂੰ ਉੱਤਰ ਦਾਈ ਹੋਵੇਗਾ।

# ਭਾਰਤ ਦੇ ਪ੍ਰਾਂਤ, ਰਾਜ ਸੰਘ-ਟਿਨ ਅਤੇ ਰਿਆਸਤਾਂ

**ਪ੍ਰਾਂਤ**—ਪੰਜਾਬ, ਉੱਤਰ ਪਰਦੇਸ਼, ਬਿਹਾਰ, ਬੰਗਾਲ (ਪਛਮੀ), ਆਸਾਮ, ਉੜੀਸਾ, ਮਧਯ ਪਰਾਂਤ, ਮਦਰਾਸ ਅਤੇ ਬੰਬਈ। ਇਥੇ ਵੱਡੇ ਹਾਕਿਮ ਸ਼੍ਰੀ ਗਵਰਨਰ ਸਾਹਿਬ ਹਨ। ਦਿੱਲੀ ਅਜਮੇਰ, ਕੌਰਗ, ਹਿਮਾਚਲ ਪਰਦੇਸ਼। ਇਥੇ ਵੱਡੇ ਹਾਕਿਮ

ਚੀਫ ਕਮਿਸ਼ਨਰ ਹਨ।

**ਰਾਜ ਸੰਘਟਿਨ**—ਸੌਰਾਸ਼ਟਰ, ਮਹਾਰਾਜਸਥਾਨ, ਮਧਯ ਭਾਰਤ, ਵਿੰਧੀਆ ਪਰਦੇਸ਼, ਪਟਿਆਲਾ ਤੇ ਪੰਜਾਬ ਸਟੇਟਸ ਯੂਨੀਅਨ।

**ਰਿਆਸਤਾਂ**-ਮੈਸੂਰ, ਕਸ਼ਮੀਰ, ਟਰਾਵਨਕੋਰ, ਕੋਚੀਨ, ਹੈਦਰਾਬਾਦ, ਮਨੀਪੁਰ, ਤ੍ਰਿਪੁਰਾ, ਕੂਚ ਬਿਹਾਰ ਅਤੇ ਖਾਸੀ ਦੀਆਂ ਰਿਆਸਤਾਂ (ਆਸਾਮ ਵਿਚ)।

## ਪੰਜਾਬ ਦੇ ਪ੍ਰਸਿੱਧ ਨਗਰ

**ਦਿੱਲੀ**-ਭਾਰਤ ਵਰਸ਼ ਦੀ ਰਾਜਧਾਨੀ ਹੈ। ਇਸ ਦਾ ਪਹਿਲਾਂ ਵਰਣਨ ਕੀਤਾ ਗਿਆ ਹੈ।

**ਸ਼ਿਮਲਾ**-ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਦੀ ਰਾਜਧਾਨੀ ਹੈ। ਪਹਿਲਾਂ ਵਰਣਨ ਕੀਤਾ ਗਿਆ ਹੈ।

**ਅੰਮ੍ਰਿਤਸਰ**-ਵਿਉਪਾਰਕ ਮੰਡੀ ਅਤੇ ਛਾਉਣੀ ਹੈ। ਪਹਿਲਾਂ ਵਰਣਨ ਕੀਤਾ ਗਿਆ ਹੈ।

## ਉੱਤਰ ਪ੍ਰਦੇਸ਼

**ਪ੍ਰਯਾਗ**-ਉੱਤਰ ਪ੍ਰਦੇਸ਼ ਦੀ ਰਾਜਧਾਨੀ ਹੈ। ਜਮਨਾ ਤੇ ਗੰਗਾ ਨਦੀ ਦੇ ਮਿਲਾਪ ਤੇ ਹੈ। ਤੀਰਥ ਅਸਥਾਨ ਹੈ।

**ਬਨਾਰਸ**-(ਕਾਂਸ਼ੀ) ਗੰਗਾ ਨਦੀ ਤੇ ਤੀਰਥ ਹੈ। ਹਿੰਦੂ ਯੂਨੀਵਰਸਟੀ ਹੈ।

**ਹਰਿਦਵਾਰ**-ਗੰਗਾ ਨਦੀ ਤੇ ਪ੍ਰਸਿਧ ਤੀਰਥ ਹੈ।

**ਮਥਰਾ**-ਜਮਨਾ ਨਦੀ ਤੇ ਮਸ਼ਹੂਰ ਤੀਰਥ ਹੈ।

**ਆਗਰਾ**-ਲਾਲ ਕਿਲਾ ਅਤੇ ਤਾਜ਼ਮਹਲ ਵੇਖਣ ਯੋਗ ਹਨ।

**ਕਾਨਪੁਰ**-ਖੰਡ ਅਤੇ ਚਮੜੇ ਦਾ ਕੰਮ ਬਹੁਤ ਹੁੰਦਾ ਹੈ।

**ਨੈਨੀਤਾਲ**-ਅਰੋਗਤਾ ਦਾਇਕ ਅਸਥਾਨ ਹੈ, ਗਰਮੀਆਂ ਵਿਚ ਉੱਤਰ ਪਰਦੇਸ਼ ਦੀ ਰਾਜਧਾਨੀ ਹੈ।

## ਬਿਹਾਰ ਪ੍ਰਾਂਤ

**ਪਟਨਾ**-ਬਿਹਾਰ ਪਰਾਂਤ ਦੀ ਰਾਜਧਾਨੀ ਹੈ।

**ਗਯਾ**-ਤੀਰਥ ਅਸਥਾਨ ਹੈ। ਬੁਧ ਦੇਵ ਦਾ ਮੰਦਰ ਵੇਖਣ ਯੋਗ ਹੈ।

**ਮੁੰਘੇਰ**-ਇਥੇ ਸਿਗਰੇਟ ਬਨਾਉਣ ਦਾ ਕਾਰਖਾਨਾ ਪਰਸਿੱਧ ਹੈ।

**ਜਮਸ਼ੈਦਪੁਰ**-ਟਾਟਾ ਦਾ ਲੋਹੇ ਅਤੇ ਫੌਲਾਦ ਦਾ ਬੜਾ ਭਾਰੀ ਕਾਰਖਾਨਾ ਹੈ।

## ਬੰਗਾਲ ਪਰਾਂਤ

**ਕਲਕੱਤਾ**-ਮਸ਼ਹੂਰ ਬੰਦਰਗਾਹ ਹੈ। ਬੰਗਾਲ ਦੀ ਰਾਜਧਾਨੀ ਹੈ। ਬੰਗਾਲ ਦਾ ਪਟਸਨ ਅਤੇ ਚਾਵਲ ਇਸ ਬੰਦਰ ਤੋਂ ਬਾਹਰ ਜਾਂਦੇ ਹਨ।

**ਹਾਵੜਾ**-ਹੁਗਲੀ ਨਦੀ ਤੇ ਹੈ। ਲੋਹੇ ਦਾ ਸਾਮਾਨ, ਪਟਸਨ ਦੇ ਬੋਰੇ, ਕਾਗਜ਼ ਅਤੇ ਰੱਸੇ ਬਨਾਣ ਦੇ ਕਾਰਖਾਨੇ ਹਨ।

**ਦਾਰਜੀਲਿੰਗ**-ਅਰੋਗਤਾ ਦਾਇਕ ਅਸਥਾਨ ਹੈ। ਚਾਹ ਦੇ ਬਾਗਾਂ ਲਈ ਪਰਸਿਧ ਹੈ।

## ਆਸਾਮ ਪਰਾਂਤ

**ਸ਼ੀਲਾਂਗ**-ਪਰਾਂਤ ਦੀ ਰਾਜਧਾਨੀ ਹੈ। ਅਰੋਗਤਾ ਦਾਇਕ ਅਸਥਾਨ ਹੈ।

**ਚਿਰਾਪੂੰਜੀ**-ਇਸ ਅਸਥਾਨ ਤੇ ੫੦੦ ਇੰਚ ਵਾਰਸਿਕ ਵਰਖਾ ਹੁੰਦੀ ਹੈ। ਸੰਸਾਰ ਵਿਚ ਇਸ ਤੋਂ ਵਧੀਕ ਵਰਖਾ ਵਾਲਾ ਅਸਥਾਨ ਹੋਰ ਕੋਈ ਨਹੀਂ ਹੈ।

## ਉੜੀਸਾ ਪਰਾਂਤ

**ਕਟਕ**-ਪਰਾਂਤ ਦੀ ਰਾਜਧਾਨੀ ਹੈ। ਸੋਨੇ ਚਾਂਦੀ ਤੇ ਬੇਲ ਬੂਟੇ ਦਾ ਕੰਮ ਚੰਗਾ ਹੁੰਦਾ ਹੈ।

**ਜਗਨ ਨਾਥ ਪੁਰੀ**-ਪਵਿਤਰ ਤੀਰਥ ਹੈ।

## ਮਧਯ ਪਰਾਂਤ

**ਨਾਗਪੁਰ**-ਪਰਾਂਤ ਦੀ ਰਾਜਧਾਨੀ ਹੈ। ਇਥੋਂ ਦੇ ਸੰਗਤਰੇ ਮਸ਼ਹੂਰ ਹਨ। ਕਪੜੇ ਬੁਣਨ ਦੀਆਂ ਮਿਲਾਂ ਵੀ ਹਨ।

**ਜੱਬਲਪੁਰ**-ਪਰਸਿਧ ਛਾਉਣੀ ਹੈ।

**ਅਮਰਾਵਤੀ**-ਰੂੰ ਦੀ ਮੰਡੀ ਹੈ।

## ਮਦਰਾਸ ਪਰਾਂਤ

**ਮਦਰਾਸ**-ਪਰਾਂਤ ਦੀ ਰਾਜਧਾਨੀ ਹੈ। ਪਰਸਿਧ ਬੰਦਰ ਹੈ।

**ਓਟਾਕਮੰਡ**-ਦਖਣ ਦਾ ਪ੍ਰਸਿਧ ਅਰੋਗਤਾ ਦਾਇਕ ਅਸਥਾਨ ਹੈ।

**ਤ੍ਰਿਚਨਾਪਲੀ**-ਗੌਰਵ ਅਸਥਾਨ ਹੈ। ਸਿਗਰੇਟ ਅਤੇ ਸਿਗਾਰ ਬਨਾਣ ਦੇ ਕਾਰਖਾਨੇ ਹਨ।

## ਬੰਬਈ ਪ੍ਰਾਂਤ

**ਬੰਬਈ**-ਪਰਸਿਧ ਬੰਦਰ ਹੈ। ਬੜਾ ਸੁੰਦਰ ਨਗਰ ਹੈ।

**ਪੂਨਾ**-ਅਰੋਗਤਾ ਦਾਇਕ ਅਸਥਾਨ ਹੈ। ਗਰਮੀਆਂ ਦੀ ਰਾਜਧਾਨੀ ਹੈ।

## ਭਾਰਤ ਦੇ ਪ੍ਰਸਿਧ ਬੰਦਰ

ਕਲਕਤਾ, ਬੰਬਈ ਅਤੇ ਮਦਰਾਸ ਹਨ। ਇਨ੍ਹਾਂ ਤੋਂ ਛੁਟ ਪੂਰਬੀ ਕੰਢੇ ਤੇ ਵਜ਼ੀਗਾਪਟਮ ਅਤੇ ਪਛਮੀ ਕੰਢੇ ਤੇ ਟ੍ਰਾਵਿੰਡਰਮ, ਕੋਚੀਨ ਅਤੇ ਸੂਰਤ ਦੀਆਂ ਬੰਦਰਗਾਹਾਂ ਹਨ।

## ਪ੍ਰਸ਼ਨ

੧. ਧਰਾਤਲ ਦੇ ਵੀਚਾਰ ਨਾਲ ਹਿੰਦੁਸਤਾਨ ਦੇ ਪਰਸਿੱਧ ਭਾਗਾਂ ਦੇ ਨਾਮ ਲਓ?

੨. ਹਿੰਦੁਸਤਾਨ ਦੇ ਜ਼ਿਆਦਾ ਵਰਖਾ ਵਾਲੇ ਅਤੇ ਘਟ ਵਰਖਾ ਵਾਲੇ ਭਾਗਾਂ ਦੇ ਨਾਮ ਲਓ?

੩. ਹਿੰਦੁਸਤਾਨ ਦੇ ਪਰਸਿੱਧ ਪਰਬਤਾਂ ਦੇ ਨਾਮ ਦਸੋ?

੪. ਹਿੰਦੁਸਤਾਨ ਦੀਆਂ ਪਰਸਿੱਧ ਨਦੀਆਂ ਦੇ ਨਾਮ ਦਸੋ?

੫. ਹਿੰਦੁਸਤਾਨ ਦੀ ਪੈਦਾਵਾਰ ਦਸੋ?

੬. ਬੰਬਈ, ਮਦਰਾਸ, ਕਲਕਤਾ, ਦਿੱਲੀ, ਨਾਗਪੁਰ ਅਤੇ ਪ੍ਰਯਾਗ ਕਿਉਂ ਪਰਸਿਧ ਹਨ?

